# ਵਰਿਆਮ

ਸਤੰਬਰ-ਅਕਤੂਬਰ ੧੯੯੮



## ਈਸਟ ਅਫਰੀਕਾ ਯਾਤਰਾ ਅੰਕ












# NAMDHARI SEEDS

ਤੁਹਾਡੀ ਖੁਸ਼ਹਾਲੀ ਦਾ ਰਾਜ਼

## "ਨਾਮਧਾਰੀ ਸੀਡਜ਼"

ਦੇ ਉੱਤਮ ਹਾਈਬਰੀਡ ਬੀਜ ਹਮੇਸ਼ਾ ਵਰਤੋ

| | |
|---|---|
| ਟਮਾਟਰ | : N.S. 815, ਉਤਸਵ ਅਤੇ ਅਮੋਘ |
| ਫੁਲ ਗੋਭੀ | : N.S. 60, N.S. 84 ਅਤੇ N.S. 90 |
| ਭਿੰਡੀ | : ਅਰਕਾ ਅਨਾਮਿਕਾ |
| ਤਰਬੂਜ਼ | : N.S. 295 (ਸਮਰ ਸਵੀਟ) N.S. 246 ਅਤੇ N.S. 2332 |
| ਖਰਬੂਜਾ | : N.S. 7455 ਅਤੇ ਅਭਿਜੀਤ |
| ਲੌਕੀ (ਘੀਆ) | : ਕਾਵੇਰੀ |
| ਤੋਰਈ | : ਸੰਜੀਵਨੀ ਅਤੇ ਹੋਰ ਬਹੁਤ ਕੁਝ |

**ਵਧੇਰੇ ਜਾਣਕਾਰੀ ਵਾਸਤੇ ਸੰਪਰਕ ਕਰੋ**

*ਰੀਜਨਲ ਆਫਿਸ :-*

**ਨਾਮਧਾਰੀ ਸੀਡਜ਼ ਪ੍ਰਾ : ਲਿ :**

104, ਸਾਵਿਤਰੀ ਕੰਪਲੈਕਸ,
ਢੋਲੇਵਾਲ ਚੌਕ, ਲੁਧਿਆਣਾ-141 003.
ਫੋਨ : 0161-531439, 543499 ਘਰ : 0161-833109

*Head Office :*

**NAMDHARI SEEDS PVT. LTD.**

Bidadi-Bangalore (India) 562109
Tel : 080-2210987, 08113-82401
Fax : 080-2276880

# ਵਰਿਆਮ

ਸਤੰਬਰ-ਅਕਤੂਬਰ ੧੯੯੮ ਜਿਲਦ--੨੩ ਅੰਕ ੧੧-੧੨

## ਤਤਕਰਾ



### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |


ਦਫਤਰ ਦਾ ਪਤਾ : ਮਾਸਕ ਵਰਿਆਮ, ਲਾਡੋਵਾਲੀ ਰੋਡ, ਸਾਮ੍ਹਣੇ ਸੈਂਟਰਲ ਟਾਊਨ, ਜਲੰਧਰ ੧੪੪੦੦੧

Office Address : Monthly WARIAM (Punjabi) Ladowali Road, Opp. Central Town, Jalandhar-144001

ਫੋਨ—ਦਫਤਰ : ੨੨੨੫੪੩ ਘਰ : ੫੬੨੮੯

Ph. 222543 (O) 56289 (R)

ਸੰਪਾਦਕ ਦੀ ਕਲਮ ਤੋਂ

# ਇਹ ਅੰਕ

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਇਸ ਵਾਰ ਸਾਨੂੰ ਦੁਬਈ, ਕੀਨੀਆ, ਤਨਜ਼ਾਨੀਆ ਜਾਣ ਦਾ ਅਵਸਰ ਮਿਲਿਆ। ਉਥੇ ਇਕ ਗੱਲ ਵੇਖਣ ਨੂੰ ਮਿਲੀ ਕਿ ਭਾਰਤ ਅਤੇ ਬਾਕੀ ਦੁਨੀਆ ਦੇ ਭਾਰਤੀ-ਪੰਜਾਬੀ ਭਾਈਚਾਰੇ ਦੇ ਮੁਕਾਬਲੇ ਉਥੇ ਉਹ ਬਹੁਤ ਪਿਆਰ ਮੁਹੱਬਤ ਨਾਲ ਰਹਿੰਦੇ ਹਨ ਅਤੇ ਇਕ ਦੂਜੇ ਦੇ ਸਮਾਗਮਾਂ ਵਿਚ ਜਾਂਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੈਰੋਬੀ ਵਿਚ 'ਆਲ ਅਫਰੀਕਾ ਹਿੰਦੂ ਕਾਨਫਰੰਸ' ਵਿਚ ਵੀ ਵਿਸ਼ੇਸ਼ ਪਰਾਹੁਣੇ ਸਨ ਅਤੇ ਰਾਮਗੜ੍ਹੀਆ ਗੁਰਦੁਆਰੇ ਨੈਰੋਬੀ ਵਿਚ ਵੈਸਾਖੀ ੩੦੦ ਦੇ ਪ੍ਰੋਗਰਾਮ ਵਿਚ ਵੀ ਸਾਦਰ ਅਮੰਤ੍ਰਿਤ ਸਨ। ਨਾਮਧਾਰੀ ਗੁਰਦੁਆਰਾ ਵਿਚ ਵੀ ਸਰਬ ਸੰਪਰਦਾਇ ਸੁਆਗਤੀ ਸਮਾਰੋਹ ਸੀ। ਉਥੋਂ ਦੇ ਬੁਲਾਰੇ ਇਸ ਗੱਲ ਦੇ ਹੱਕੀ ਮਾਨ ਕਰਦੇ ਸਨ ਕਿ ਕੀਨੀਆਂ ਵਿਚ ਪਰਸਪਰ ਏਕਤਾ ਹੈ। ਜਦੋਂ ਅਸੀਂ ਇਸ ਇਤਿਹਾਸਕ ਦੌਰੇ ਤੇ 'ਵਰਿਆਮ' ਦਾ ਇਕ ਅੰਕ ਕੱਢਣ ਦਾ ਵਿਚਾਰ ਬਣਾਇਆ ਤਾਂ ਸਾਡਾ ਅਨੁਮਾਨ ਨਹੀਂ ਸੀ ਕਿ ਇਹ ਏਡਾ ਵਡਾ ਹੋਵੇਗਾ ਕਿ ਰਿਪੋਰਟ ਇਕ ਅੰਕ ਤੋਂ ਵਧ ਜਾਵੇਗੀ। ਸਾਡਾ ਜੀਅ ਕਰਦਾ ਸੀ ਕਿ ਸਭ ਪ੍ਰਾਪਤ ਤਸਵੀਰਾਂ ਛਾਪ ਦੇਈਏ। ਪਰ ਅਸੀਂ ਇਕੋ ਅੰਕ ਵਿਚ ਇਹ ਸਾਰਾ ਕੁਝ ਸਮਾਉਣ ਦੇ ਅਸਮਰਥ ਰਹੇ ਹਾਂ।

ਭਾਰਤ ਵਾਪਸ ਆਣ ਕੇ ਪਤਾ ਲਗਾ ਕਿ ਬਹੁਤ ਸਾਰੇ ਰਿਸ਼ਤੇਦਾਰ ਅਤੇ ਦੋਸਤ ਹਸਤੀਆਂ ਸੰਸਾਰ ਨੂੰ ਖੈਰਬਾਦ ਕਹਿ ਗਈਆ ਹਨ। ਇਸ ਸਿਲਸਲੇ ਵਿਚ ਲਗਾਤਾਰ ਫੇਰਾ ਤੋਰਾ ਰਿਹਾ ਹੈ। ਸੁਰਜੀਤ ਖੁਰਸ਼ੀਦੀ ਸਾਡੇ ਪਿਆਰੇ ਮਿੱਤਰ ਸਨ। ਉਹਨਾਂ ਦੇ ਭੋਗ ਦੇ ਮੌਕੇ ਅਸੀਂ ਮਸਾਂ ਪੁੱਜੇ ਤੇ ਉਹਨਾਂ ਸੰਬੰਧੀ ਦੋ ਲੇਖ ਵੀ ਅਸੀਂ ਕੰਪੋਜ਼ ਕਰਵਾਏ। ਜਦ ਅੰਕ ਮੁਕੰਮਲ ਸੀ ਤਾਂ ਜਥੇਦਾਰ ਗਿਆਨ ਸਿੰਘ ਵੀਰੋਕੇ ਜਿਨ੍ਹਾਂ ਸਾਰੀ ਉਮਰ ਗੁਰੂ ਘਰ ਦੇ ਲੇਖੇ ਲਾਈ ਅਤੇ ਉਹ ਹਰਮਨ ਪਿਆਰੀ ਸ਼ਖਸੀਅਤ ਸਨ, ਆਪਣੇ ਸੁਆਸ ਪੂਰੇ ਕਰ ਗਏ। ਯਕ ਦਮ ਸਾਨੂੰ ਸਾਰੀਆਂ ਵਿਉਂਤਾਂ ਉਲਟਾਣੀਆਂ ਪਈਆਂ ਅਤੇ ਬਣੇ ਸਫੇ ਰੋਕ ਕੇ ਕਾਹਲੀ ਵਿਚ ਕੁਝ ਨਾ ਕੁਝ ਮੈਟਰ ਅਸੀਂ ਛਾਪ ਸਕੇ ਹਾਂ। ਸਾਨੂੰ ਉਹਨਾਂ ਦੇ ਜਾਣ ਦਾ ਵੀ ਅਫ਼ਸੋਸ ਤਾਂ ਕੁਦਰਤੀ ਹੈ ਪਰ ਅੰਦਰੋਂ ਇਕ ਅਫਸੋਸ ਅਤੇ ਗਿਲਾਨੀ ਦੀ ਭਾਵਨਾ ਇਹ ਵੀ ਹੈ ਕਿ ਅਸੀਂ ਉਹਨਾਂ ਦੇ ਜੀਂਦੇ ਜੀ ਕਿਉਂ ਨਾ ਕੁਝ ਲਿਖ ਸਕੇ। ਉਹ ਆਪ ਵੀ ਇਹ ਆਖਦੇ ਹੁੰਦੇ ਸਨ ਲੋਕ ਮਰਣ ਪਿਛੋਂ ਹੀ ਪੂਜਦੇ ਹਨ। ਉਹ ਬਹੁਤ ਯਥਾਰਥਕ ਗੱਲਾਂ ਕਰਦੇ ਸਨ ਗਿਆਨੀ ਪੁਰਸ਼ ਸਨ। ਅਸੀਂ ਉਹਨਾਂ ਦੀ ਯਾਦ ਵਿਚ ਨਤ-ਮਸਤਕ ਹਾਂ।

ਬਕਾਇਆ ਸਾਮਗਰੀ, ਰਿਪੋਰਟਾਂ, ਤਸਵੀਰਾਂ ਅਤੇ ਲੇਖ ਇਸੇ ਕਰਕੇ ਹੀ ਆਖਰੀ ਸਮੇਂ ਤੇ ਰੋਕਣੇ ਪਏ ਹਨ। ਅਗਲੇ ਅੰਕਾਂ ਵਿਚ ਉਹਨਾਂ ਨੂੰ ਥਾਂ ਦੇਵਾਂਗੇ।

ਅਜਿਹੀ ਸਥਿਤੀ ਵਿਚ ਇਹ ਅੰਕ ਭੇਟ ਕਰਦੇ ਹੋਏ ਤਰੁਟੀਆਂ ਅਤੇ ਦੇਰੀ ਵਾਸਤੇ ਮਾਫੀ ਚਾਹੁੰਦੇ ਹਾਂ।

—ਜਗਦੀਸ਼ ਸਿੰਘ

# ਜਥੇਦਾਰ ਗਿਆਨ ਸਿੰਘ ਵੀਰੋਕੇ ਦੀ ਸਿਮ੍ਰਤੀ ਵਿਚ

ਜਥੇਦਾਰ ਸੰਤ ਗਿਆਨ ਸਿੰਘ ਵੀਰੋਕੇ, ਲੋਕ ਮਨਾਂ ਤੇ ਆਪਣੇ ਚਰਿਤ੍ਰ ਦੀ ਡੂੰਘੀ ਛਾਪ ਲਾ ਕੇ ਆਪਣੀ ਜੀਵਨ ਯਾਤਰਾ ਪੂਰਨ ਸ਼ਾਨ ਅਤੇ ਸਤਿਕਾਰ ਨਾਲ ਸੰਪੂਰਨ ਕਰ ਗਏ ਹਨ। ਬਹੁਤ ਘੱਟ ਲੋਕ ਹਨ ਜੋ ਆਪਣੇ ਜੀਵਨ ਵਿਚ ਆਪਣੇ ਨਾਮ ਨੂੰ ਸਾਰਥਕ ਕਰਦੇ ਹਨ। ਜਥੇਦਾਰ ਜੀ ਵਿਚ ਉਚ ਦੁਮਾਲੜੇ ਜਥੇਦਾਰ, ਪੂਰਨ ਸੰਤ, ਗਿਆਨ ਦੇ ਭੰਡਾਰ ਅਤੇ ਸਿੰਘਤਵ ਦੇ ਸਾਰੇ ਗੁਣ ਸਨ।

ਉਹ ਉਚੀ ਬਿਰਤੀ ਵਾਲੇ ਮਹਾਂਪੁਰਖ ਸਨ। ਤੜਕੇ ਸਵੇਰੇ ਉਠਣ ਵਾਲੇ, ਇਸ਼ਨਾਨ ਕਰਕੇ ਖੂਬ ਭਜਨ ਕਰਨ ਵਾਲੇ, ਗੁਰਬਾਣੀ ਦੇ ਅਭਿਆਸੀ, ਸ਼ੁਧ ਗੁਰਬਾਣੀ ਪੜ੍ਹਣ ਵਾਲੇ ਅਖੰਡ ਪਾਠੀ ਅਤੇ ਵਿਚਾਰਵਾਨ ਸਨ। ਉਹ ਗਿਆਨ-ਵਾਨ ਸਨ ਅਤੇ ਉਹਨਾਂ ਇਕ ਉਚਾ ਸੁੱਚਾ ਆਦਰਸ਼ਕ ਜੀਵਨ ਜੀਵਿਆ। ਉਹਨਾਂ ਸਾਰੀ ਉਮਰ ਸੰਗੀਤ, ਕੀਰਤਨ ਦਾ ਅਭਿਆਸ ਕੀਤਾ। ਰਾਗ ਕੀਰਤਨ ਅਤੇ ਹੱਲੇ ਦੇ ਦੀਵਾਨਾਂ ਵਿਚ ਨਵੇਂ ਕੀਰਤੀਮਾਨ ਸਥਾਪਤ ਕੀਤੇ। ਦੇਸ਼ ਵਿਦੇਸ਼ ਵਿਚ ਘੁੰਮਣ, ਸਤਿਗੁਰਾਂ ਦੀ ਨੇੜਤਾ ਪ੍ਰਾਪਤ ਹੋਣ, ਅਪਾਰ ਜਸ ਅਤੇ ਸੋਭਾ ਦੇ ਬਾਵਜੂਦ ਉਹ ਇਕ ਦਰਵੇਸ਼ ਪੁਰਸ਼, ਇਕ ਨਿਰਮਾਨ ਵਿਅਕਤੀ, ਇਕ ਜਨ ਸਾਧਾਰਨ ਵਾਂਗ ਰਹੇ। ਉਹ ਅਕਸਰ ਇਹ ਸ਼ਬਦ ਕਿਸੇ ਸਰੀਰ ਦੇ ਚੜ੍ਹਾਈ ਕਰ ਜਾਣ ਤੇ ਪੜ੍ਹਦੇ ਹੁੰਦੇ ਸਨ।

ਬਾਬਾ ਬੋਲਤੇ ਤੇ ਕਹਾ ਗਏ, ਦੇਹੀ ਕੇ ਸੰਗ ਰਹਤੇ ॥
ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ...

ਇਸ ਸ਼ਬਦ ਨੂੰ ਪੜ੍ਹਣ ਸਮੇਂ, ਵਕਤ ਦੀ ਨਜ਼ਾਕਤਾ ਅਨੁਸਾਰ ਰਾਗ ਸੁਰ, ਗਲੇ ਦੀ ਮਧੁਰਤਾ ਅਤੇ ਗਾਇਣ ਦੇ ਅੰਦਾਜ਼ ਨਾਲ ਉਹ ਕਬੀਰ ਜੀ ਦੇ ਇਸ ਸ਼ਬਦ ਵਿਚਲੇ ਵਿਚਾਰ ਤੱਤ ਨੂੰ ਧੁਰ ਆਤਮਾ ਤਕ ਪਹੁੰਚਾ ਦਿੰਦੇ। ਅਪਣੀ ਵਿਆਖਿਆ ਨਾਲ ਉਹ ਸਰੋਤਿਆਂ ਨੂੰ ਮੋਮ ਵਾਂਗ ਪਿਘਲਾ ਦਿੰਦੇ। ਕਦੇ ਖਿਆਲ ਨਹੀਂ ਸੀ ਆਇਆ ਕਿ ਇਕ ਦਿਨ ਜਥੇਦਾਰ ਜੀ ਬਾਰੇ ਸਾਨੂੰ ਖ਼ੁਦ ਨੂੰ ਵੀ ਸੋਚਣਾ ਪਵੇਗਾ ਅਤੇ ਕਹਿਣਾ ਪਵੇਗਾ—

"ਬਾਬਾ ਬੋਲਤੇ ਤੇ ਕਹਾ ਗਏ"

ਨਾਮਧਾਰੀ ਸਮਾਜ ਗਿਣਤੀ ਪਖੋਂ ਭਾਵੇਂ ਛੋਟਾ ਸਮਾਜ ਹੈ ਪਰ ਘਾਲਣਾ, ਸਿਮਰਨ, ਸੇਵਾ ਸਾਧਨਾ ਅਤੇ ਕੁਰਬਾਨੀ ਦੇ ਪਖੋਂ ਉਤਮ ਮਾਨਵੀ ਅਤੇ ਦੈਵੀ ਕਦਰਾਂ ਕੀਮਤਾਂ ਵਾਲਾ ਭਾਈਚਾਰਾ ਹੈ। ਇਸ ਦੀ ਧਰਮ, ਇਤਿਹਾਸ, ਸਮਾਜ ਅਤੇ ਸੰਸਕ੍ਰਿਤੀ ਤੇ ਡੂੰਘੀ ਛਾਪ ਹੈ। ਇਸ ਛੋਟੇ ਜਿਹੇ ਸਮਾਜ ਉਤੇ ਬਹੁਤ ਮੁਸੀਬਤਾਂ ਆਈਆਂ ਅਤੇ ਇਹ ਸਦਾ ਸੰਘਰਸ਼ ਵਿਚੋਂ ਲੰਘਿਆ। ਕੁਰਬਾਨੀਆਂ ਭਰੇ ਇਸ ਗੌਰਵਮਈ ਇਤਿਹਾਸਕ ਦੌਰ ਵਿਚ ਵਦੇਸ਼ੀ ਗੋਰੀ ਹਕੂਮਤ ਨੇ ਇਸ ਨੂੰ ਮੁਕੰਮਲ ਤੌਰ ਤੇ ਮਲੀਆਮੇਟ ਕਰਨ ਵਾਸਤੇ ਕੋਈ ਕਸਰ ਨਾ ਛੱਡੀ। ਇਹਨਾਂ ਦੇ ਮਹਿਬੂਬ ਰਹਿਬਰ ਸਤਿਗੁਰੂ ਰਾਮ ਸਿਘ ਜੀ ਨੂੰ ਜਲਾਵਤਨ ਕੀਤਾ ਗਿਆ। ਇਹ ਤੋਪਾਂ ਨਾਲ ਉਡਾਏ ਗਏ। ਸਮੁਚੀ ਨਾਮਧਾਰੀ ਲੀਡਰਸ਼ਿਪ ਜੇਹਲ ਬੰਦ ਜਾਂ ਨਜ਼ਰਬੰਦ ਕੀਤੀ ਗਈ। ਇਹਨਾਂ ਦੇ ਪਰਚਾਰ ਪਰਸਾਰ ਤੇ ਐਲਾਨੀਆ ਪਾਬੰਦੀ ਲਗਾਈ ਗਈ। ਸਰਕਾਰੀ ਸਕੂਲਾਂ, ਅਦਾਲਤਾਂ, ਡਾਕ ਦਾ ਇਹਨਾਂ ਆਪ ਬਾਈਕਾਟ ਕੀਤਾ ਹੋਇਆ ਸੀ। ਇਹਨਾਂ ਦੇ ਹੱਥ ਪਰਚਾਰ ਵਾਸਤੇ ਹੈ ਕੀ ਸੀ?

ਇਹਨਾਂ ਕੋਲ ਵੀ ਹਥਿਆਰ ਸੀ। ਮਨ ਦੀ ਮਜ਼ਬੂਤੀ ਵਾਸਤੇ ਨਾਮ ਸਿਮਰਨ। ਉਚ ਆਦਰਸ਼ ਅਤੇ ਹੱਲੇ ਦਾ ਦੀਵਾਨ। ਹੱਲੇ ਦਾ ਦੀਵਾਨ ਢੋਲਕੀ ਛੈਣਿਆਂ ਅਤੇ ਧਾਰਨਾਂ ਦਾ ਉਹ ਸੁਮੇਲ ਸੀ ਜਿਸ ਤੋਂ ਇਉਂ ਪ੍ਰਤੀਤ ਹੁੰਦਾ ਸੀ ਕਿ ਹੱਲਾ ਹੋ ਰਿਹਾ ਹੈ। 'ਨੱਠੇ ਜਾਣ ਫ਼ਿਰੰਗੀ ਵਜੇ ਘੁੰਗਰੂ ਵਰਗੇ' ਬੋਲਾਂ ਨਾਲ ਇਹ ਕੱਸੀ ਹੋਈ ਢੋਲਕੀ ਵਜਾਉਂਦੇ ਜਿਥੋਂ ਦੀ ਲੰਘ ਜਾਂਦੇ ਪਿੰਡਾਂ ਦੇ ਪਿੰਡ ਕੂਕੇ ਹੁੰਦੇ ਜਾਂਦੇ। ਨਾਮਧਾਰੀਆਂ ਦੇ ਹੱਲੇ ਦੇ ਦੀਵਾਨ ਦਾ ਕੋਈ ਤੋੜ ਨਹੀਂ ਸੀ। ਜੇ ਇਹ ਦੀਵਾਨ ਹੱਲੇ ਦਾ ਸੀ ਤਾਂ ਇਸ ਦੇ ਜਥੇਦਾਰ ਵੀ ਤਾਂ ਹੱਲੇ ਦੇ ਜਰਨੈਲ ਸਨ। ਜਿਵੇਂ ਪੰਜ ਹਜ਼ਾਰੀ ਜਾਂ ਦਸ ਹਜ਼ਾਰੀ ਜਰਨੈਲ ਹੁੰਦੇ ਹਨ ਉਵੇਂ ਦੇ। ਭਾਵੇਂ ਸਰਕਾਰੀ ਜਾਂ ਭਾਈਚਾਰਕ ਤੌਰ ਤੇ ਇਹਨਾਂ ਨੂੰ ਇਹ ਉਪਾਧੀ ਨਹੀਂ ਸੀ ਦਿਤੀ ਗਈ ਪਰ ਹਜ਼ਾਰਾਂ ਦੀ ਤਾਦਾਦ ਵਿਚ ਲੋਕਾਂ ਨੂੰ ਆਕਰਸ਼ਿਤ ਕਰਨ ਵਾਲੇ ਸਨ। ਇਹਨਾਂ 'ਜਰਨੈਲਾਂ' ਦੀ ਵੀ ਇਕ ਪ੍ਰਭਾਵਸ਼ਾਲੀ ਸੂਚੀ ਹੈ। ਅਸੀਂ ਆਪਣੀਆਂ ਅੱਖਾਂ ਨਾਲ ਵੇਖਿਆ ਕਿ ਜਥੇਦਾਰ ਅਤਰ ਸਿੰਘ ਨੇ ਭਾਵੇਂ ਵਾਹਨਾਂ (ਵਾਹੇ ਹੋਏ ਖੇਤਾਂ) ਦੇ ਵਿਚ ਦੀਵਾਨ ਲਾ ਦੇਣਾ ਵਹੀਰਾਂ ਦੀਆਂ ਵਹੀਰਾਂ ਉਹਨਾਂ ਦੇ ਦੀਵਾਨ

ਸੁਨਣ ਨੂੰ ਧਾਹ ਪੈਂਣੀਆਂ। ਨਾਮਧਾਰੀ ਦੀਵਾਨਾਂ ਦੇ ਇਹ ਮਾਨਯੋਗ ਜਰਨੈਲ ਲੋਕਾਂ ਦੇ ਮਹਿਬੂਬ ਕੀਰਤਨਕਾਰ ਸਨ। ਇਹ ਸਾਰੇ ਭਾਵੇਂ ਰਾਗ ਤਾਲ ਦੀ ਸ਼ਾਸਤਰੀ ਜਾਣਕਾਰੀ ਨਹੀਂ ਸਨ ਰਖਦੇ ਪਰ ਇਹਨਾਂ ਦੇ ਅੰਦਰਲੀ ਸੰਗੀਤਕਤਾ ਅਤੇ ਇਤਿਹਾਸ ਦੇ ਬਖਸ਼ੇ ਸੱਲਾਂ ਨੇ ਇਹਨਾਂ ਨੂੰ ਸਦਾ ਲਈ ਲੋਕਾਂ ਦੇ ਮਨਾਂ ਵਿਚ ਸਥਾਪਤ ਕਰ ਦਿਤਾ। ਇਹ ਸਾਦੀਆਂ ਸਰਲ ਧਾਰਨਾਂ ਪੜ੍ਹਦੇ ਅਤੇ ਸਾਦੇ ਸ਼ਬਦ ਵਰਤਦੇ। ਨਾਮਧਾਰੀ ਗੁਰੂ ਸਾਹਿਬਾਨ ਦੇ ਦੀਵਾਨਾਂ ਵਿਚ ਹੱਲੇ ਦੇ ਦੀਵਾਨਾਂ ਤੋਂ ਇਲਾਵਾ ਰਾਗੀਆਂ ਰਬਾਬੀਆਂ ਦੀਆਂ ਜੋੜੀਆਂ ਸਨ ਜੋ ਗੁਰਮਤ ਕੀਰਤਨ ਨੂੰ ਸ਼ਾਸਤਰੀ ਸੁਰਤਾਲਾਂ ਵਿਚ ਗਾਉਂਦੇ। ਵਿਆਖਿਆਨਕਾਰ ਕਥਾਕਾਰ ਅਤੇ ਹੋਰ ਪਰਚਾਰਕ ਵਖਰੀ ਪੁਸਤਕ ਦਾ ਵਿਸ਼ਾ ਹਨ।

ਸੰਤ ਗਿਆਨ ਸਿੰਘ ਹੋਰਾਂ ਨੂੰ ਸਮੇਂ ਨੇ ਇਕ ਐਸੇ ਗੇੜ ਵਿਚੋਂ ਲੰਘਣ ਲਈ ਮਜਬੂਰ ਕੀਤਾ ਕਿ ਉਹਨਾਂ ਅਗੇ ਸਿਵਾਏ ਘਾਲਣਾ ਤੋਂ ਹੋਰ ਕੋਈ ਰਾਹ ਹੀ ਨਹੀਂ ਸੀ। ਚਾਰ ਸਾਲ ਦੀ ਉਮਰ ਵਿਚ ਬਾਪ ਦਾ ਸਾਇਆ ਸਿਰ ਤੋਂ ਉਠ ਜਾਣਾ। ਵਿਧਵਾ ਮਾਤਾ, ਇਕ ਭੈਣ ਤੇ ਬਾਲਕ ਗਿਆਨ ਸਿੰਘ ਇਹ ਹੀ ਟੱਬਰ ਸੀ। ਜ਼ਮੀਨ ਵੀ ਕਿਸੇ ਸਮੇਂ ਭਾਈਬੰਦਾਂ ਨੇ ਖੋਹ ਲਈ ਅਤੇ ਬਾਲਕ ਗਿਆਨ ਸਿੰਘ ਦੀ ਜਾਨ ਨੂੰ ਵੀ ਖਤਰਾ ਹੋ ਗਿਆ। ਜੰਮਦਿਆਂ ਹੀ ਮੁਹਿੰਮਾਂ ਪੈ ਗਈਆਂ ਅਤੇ ਇਸ ਦੌਰ ਦੀਆਂ ਮਜਬੂਰੀਆਂ ਵਿਚੋਂ ਉਭਰੀ ਇਕ ਉਚੀ ਸੁੱਚੀ ਸ਼ਖਸੀਅਤ ਜਿਸ ਦੀ ਸੋਭਾ ਦੇਸ਼ ਵਿਦੇਸ਼ ਵਿਚ ਫੈਲੀ। ਜਿਸ ਨੇ ਆਪਣੇ ਪਰੇਮ ਨਾਲ ਅਪਣੇ ਪਰਾਏ ਸਭ ਲੋਕਾਂ ਨੂੰ ਸਰਸ਼ਾਰ ਕੀਤਾ! ਉਹਨਾਂ ਦੀ ਸਾਦਗੀ ਨਿਰਮਾਨਤਾ ਅਤੇ ਸਹਿਜਤਾ ਉਹਨਾਂ ਦੇ ਮੂੰਹੋਂ ਇਹ ਸ਼ਬਦ ਆਪਣੇ ਬਾਰੇ ਤਾਂ ਨਹੀਂ ਸੀ ਕਢਵਾ ਸਕਦੀ ਪਰ ਉਹਨਾਂ ਦੇ ਉਤੇ ਹੀ ਢੁਕਦੀ ਗੁਰਬਾਣੀ ਦੀ ਇਹ ਤੁਕ ਹੈ:

ਹਉ ਗੋਸਾਈ ਦਾ ਪਹਿਲਵਾਨੜਾ
ਮੈ ਗੁਰ ਮਿਲਿ ਉਚ ਦੁਮਾਲੜਾ ॥

ਗੋਸਾਈਂ (ਸਤਿਗੁਰੂ) ਦੇ ਪਹਿਲਵਾਨ ਉਹ ਕਿਰਦਾਰ ਵਜੋਂ ਵੀ ਸਨ ਅਤੇ ਸਰੀਰ ਵਲੋਂ ਵੀ। ਛੇ ਫੁਟ ਉਚਾ ਮਜ਼ਬੂਤ ਸਰੀਰ ਪੂਰੇ ਸੰਜਮ ਵਿਚ ਕਸਰਤ ਦਾ ਅਭਿਆਸੀ ਸੀ। ਜਵਾਨੀ ਵੇਲੇ ਦੀ ਇਕ ਗੱਲ ਹੈ।

ਇਕ ਪਿੰਡ ਦੇ ਜਵਾਨ ਕਿਸੇ ਦੀ ਪਰਵਾਹ ਨਹੀਂ ਸਨ ਕਰਦੇ। ਕੋਈ ਗਿਆਨ ਧਿਆਨ ਉਹਨਾਂ ਤੇ ਕਾਟ ਨਹੀਂ ਸੀ ਕਰਦਾ। ਸੰਤ ਗਿਆਨ ਸਿੰਘ ਆਪਣੇ ਸਾਥੀਆਂ ਨਾਲ ਬਾਹਰ ਨੂੰ ਗਏ ਤਾਂ ਅਗੇ ਜਵਾਨ ਇਕ ਵਡੇ ਸਾਰੇ ਪੱਥਰ ਨੂੰ ਚੁੱਕਣ ਦਾ ਜਤਨ ਕਰ ਰਹੇ ਸਨ। ਉਹ ਪੱਥਰ ਬਹੁਤ ਭਾਰਾ ਸੀ। ਕਿਸੇ ਜਵਾਨ ਨੇ ਟਿੱਚਰ ਕੀਤੀ। ਆਹ ਬਾਬੇ ਬਥੇਰਾ ਕੜਾਹ ਖਾਂਦੇ ਨੇ ਇਹ ਚੁਕਣਗੇ। ਸਾਰੇ ਹੱਸਣ ਲਗ ਪਏ। ਸੰਤਾਂ ਨੇ ਪੱਥਰ ਨੂੰ ਵੇਖਿਆ, ਟੋਹਿਆ ਅਤੇ ਜਵਾਨਾਂ ਦੀ ਹਾਸੀ ਦੇ ਵਿਚ ਵਿਚ ਹੀ ਚੁੱਕ ਕੇ ਉਸ ਦਾ ਬਾਲਾ ਕੱਢ ਦਿਤਾ। ਸ਼ਾਮ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੀਵਾਨ ਵਿਚ ਉਹ ਸਾਰਾ ਨੌਜਵਾਨ ਜੱਥਾ ਹੁਮ ਹੁਮਾ ਕੇ ਪੁਜਿਆ ਅਤੇ ਇਕ ਦੂਜੇ ਨੂੰ ਦੱਸਣ ਵਾਸਤੇ ਉਂਗਲੀਆਂ ਦੇ ਇਸ਼ਾਰੇ ਕਰਨ "ਉਹ ਸੰਤ ਈ ਜਿਸ ਪੱਥਰ ਦਾ ਬਾਲਾ ਕੱਢ ਦਿਤਾ ਸੀ।"

ਕਿਸ ਨੂੰ ਕੀ ਪਤਾ ਸੀ ਕਿ ਇਸ ਯਤੀਮ ਬਾਲਕ ਨੂੰ ਸੰਗਤ ਕਿਡੇ ਵਡੇ ਮਹਾਂਪੁਰਖਾਂ ਦੀ ਮਿਲਣਾ ਹੈ। ਦੜਪ (ਸਿਅਲਕੋਟ) ਦੇ ਇਲਾਕੇ ਦੇ ਪ੍ਰਸਿੱਧ ਮਹਾਂਪੁਰਖ ਸੰਤ ਟਹਿਲ ਸਿੰਘ ਸੱਦੋਵਾਲੀਏ ਵਲੋਂ ਬਚਪਨ ਵਿਚ ਸੁਰੱਖਿਆ ਮਿਲੀ। ਜ਼ਮੀਨ ਵੀ ਵਾਪਸ ਮਿਲੀ। ਰਿਸ਼ਤੇਦਾਰ ਕੀਰਤਨ ਕਰਨ ਵਾਲੇ ਮਿਲੇ। ਬੜੇ ਬੜੇ ਰਾਗੀਆਂ ਰਬਾਬੀਆਂ ਨਾਲ ਬਹਿਣ ਅਤੇ ਰਾਗ ਸਿਖਣ ਦਾ ਮੌਕਾ ਮਿਲਿਆ। ਤਬਲਾ ਜੋੜੀ, ਹਾਰਮੋਨੀਅਮ ਵਾਜਾ ਗਾਇਨ ਰਾਗ ਤਾਲ ਪੜਤਾਲ ਸਭ ਕੁਝ ਸਿਖਣ ਦਾ ਮੌਕਾ ਮਿਲਿਆ। ਮੌਕੇ ਤਾਂ ਬੜਿਆਂ ਨੂੰ ਮਿਲਦੇ ਹਨ ਪਰ ਸਾਧਨਾ ਜੋ ਸੰਤਾਂ ਨੇ ਕੀਤੀ ਉਹ ਹੋਰਾਂ ਕੋਲੋਂ ਨਹੀਂ ਹੁੰਦੀ। ਪਾਠ ਕਰਨਾ ਅਖੰਡ ਪਾਠ ਕਰਨਾ ਬਾਣੀ ਦੇ ਅਰਥ ਭੇਦ ਅਤੇ ਭਾਵ ਸਮਝਣ ਦੀ ਮੁਹਾਰਤ ਹਾਸਲ ਕੀਤੀ। ਇਸ ਵੇਲੇ ਇਹ ਹਾਲਤ ਸੀ ਕਿ ਆਦਿ ਅਤੇ ਦਸਮ ਗਰੰਥ ਦੀ ਬਾਣੀ ਜਿਥੋਂ ਮਰਜ਼ੀ ਸ਼ੁਰੂ ਕਰਕੇ ਜ਼ਬਾਨੀ ਸੁਣਾ ਦਿੰਦੇ ਸਨ।

ਭਾਈ ਗੁਰਦਾਸ, ਭਾਈ ਨੰਦ ਲਾਲ, ਭਾਈ ਸੰਤੋਖ ਸਿੰਘ ਤੇ ਹੋਰ ਕਵੀਆਂ ਦੀਆਂ ਰਚਨਾਵਾਂ, ਕਵਿਤਾਵਾਂ, ਗੀਤ, ਲੋਕ ਗੀਤ, ਗਜ਼ਲਾਂ ਅਪਣੇ ਮਜ਼ਮੂਨ ਦੀ ਪ੍ਰੋੜਤਾ ਵਿਚ ਸੁਨਾਉਂਦੇ ਵੀ ਅਤੇ ਗਾਉਂਦੇ ਵੀ!

ਗੁਰਬਾਣੀ ਉਹਨਾਂ ਦਾ ਆਧਾਰ ਸੀ। ਉਹ ਹਮੇਸ਼ਾ ਸ਼ਬਦ ਦੀ ਟੇਕ ਗੁਰਬਾਣੀ ਤੋਂ ਲੈਂਦੇ। ਹੱਲੇ ਦੇ ਦੀਵਾਨ ਵਿਚ ਜ਼ਰੂਰੀ ਨਹੀਂ ਹੁੰਦਾ। ਇਥੇ ਭਾਵੇਂ ਭਾਵ ਗੁਰਬਾਣੀ ਦਾ ਹੀ ਹੋਵੇ ਪਰ ਲੋਕ ਧਾਰਨਾ ਵਿਚ ਹੁੰਦਾ ਹੈ। ਜਿਵੇਂ "ਮੈਂ ਬਹੁਤਿਆਂ ਔਗੁਣਾ ਵਾਲਾ ਦਵਾਰੇ ਤੇਰੇ ਆਣ ਡਿਗਿਆ",

"ਸ਼ਨ ਲੋਚਦਾ ਪ੍ਰੀਤਮਾ ਮੇਰਾ ਤੇਰਿਆਂ ਦੀਦਾਰਿਆਂ ਨੂੰ" ਜਾਂ "ਡੁਬੀਆਂ ਤਰਾਉਣ ਵਾਲਿਆਂ ਮੇਰੀ ਨਈਆ ਕਿਨਾਰੇ ਲਾ ਦੇ"...ਆਦਿ ਆਦਿ। ਪਰ ਜਥੇਦਾਰ ਗਿਆਨ ਸਿੰਘ ਇਹਨਾਂ ਲੋਕ ਧਾਰਨਾਵਾਂ ਦੀ ਕਦਰ ਕਰਦੇ, ਉਹਨਾਂ ਨੂੰ ਯਾਦ ਵੀ ਬਹੁਤ ਸਨ ਅਤੇ ਵਿਚ ਵਿਚ ਕਾਮਯਾਬੀ ਨਾਲ ਵਰਤਦੇ ਵੀ ਸਨ ਪਰ ਮੁਖ ਟੇਕ ਹਮੇਸ਼ਾ ਉਹਨਾਂ ਦੀ ਗੁਰਬਾਣੀ ਦੀ ਹੁੰਦੀ। ਜਿਵੇਂ—

ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੈ ॥

ਜਾਂ

ਸੁਨਿ ਮੀਤਾ ਨਾਨਕੁ ਬਿਨਵੰਤਾ ॥
ਸਾਧ ਜਨਾ ਕੀ ਅਚਰਜ ਕਥਾ ॥

ਕਈ ਵਾਰ ਉਹਨਾਂ ਦੀ ਟੇਕ ਉਹ ਤੁਕਾਂ ਹੁੰਦੀਆਂ ਜਿਨ੍ਹਾਂ ਬਾਰੇ ਆਮ ਆਦਮੀ ਸੋਚ ਵੀ ਨਹੀਂ ਸੀ ਸਕਦਾ ਅਤੇ ਬਾਦ ਵਿਚ ਇਸ ਦੀ ਵਿਆਖਿਆ ਵਿਚ ਮੁੜ ਉਹ ਗੁਰਬਾਣੀ ਦੇ ਮਹਾਂ ਸਾਗਰ ਵਿਚੋਂ ਪ੍ਰਮਾਣ ਤੇ ਪ੍ਰਮਾਣ ਦੇ ਕੇ ਆਪਣੇ ਮਜ਼ਮੂਨ ਦੀ ਪ੍ਰੋੜ੍ਹਤਾ ਕਰਕੇ। ਇਸ ਵੇਲੇ ਉਹ ਏਡੇ ਬਾਰੀਕ ਵੇਰਵੇ ਪੇਸ਼ ਕਰਦੇ। ਜਿਵੇਂ ਇਕ ਇਕ ਕਰਕੇ ਪਿਆਜ਼ ਦਾ ਛਿਲਕਾ ਉਤਾਰੀ ਦਾ ਹੈ ਇਵੇਂ ਉਹ ਇਕ ਇਕ ਗੂਹੜ ਰਹੱਸ ਦਸਦੇ ਦਸਦੇ ਬਹੁਤ ਡੂਘੀਆਂ ਗੱਲਾਂ, , ਭੇਦਾਂ ਨੂੰ ਬਹੁਤ ਹੀ ਸਾਦੇ ਸ਼ਬਦਾਂ ਵਿਚ ਬਿਆਨ ਕਰਦੇ ਅਤੇ ਨਾਲ ਨਾਲ ਸਹਿਮਤੀ ਵਿਚ ਸਰੋਤਿਆਂ ਨੂੰ ਸਿਰ ਮਾਰਨ ਵਾਸਤੇ ਮਜਬੂਰ ਕਰ ਦਿੰਦੇ। ਉਹ ਸੰਨ ੧੯੮੪ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਇੰਗਲੈਂਡ ਦੇ ਹੋਲੇ ਤੇ ਗਏ। ਪੰਜਾਬੀ ਅਤੇ ਹਿੰਦੀ ਸਾਹਿਤ ਦੇ ਪ੍ਰਸਿਧ ਵਿਦਵਾਨ ਡਾ: ਹਰਿਭਜਨ ਸਿੰਘ ਜੀ ਵੀ ਗਏ ਸਨ। ਡਾਕਟਰ ਸਾਹਿਬ ਹਰ ਬੁਲਾਰੇ ਬਾਰੇ ਛੋਟੀ ਜਿਹੀ ਸਟੀਕ ਟਿੱਪਣੀ ਹੀ ਕਰਦੇ ਸਨ। ਜਿਵੇਂ ਪੰਡਤ ਗੋਪਾਲ ਸਿੰਘ ਜੀ ਦਾ ਦੀਵਾਨ ਸੁਣ ਕੇ ਕਹਿਣ ਲੱਗੇ, "ਭਈ ਬਹੁਤ ਵਿਦਵਾਨ ਹੈ!" ਜਦੋਂ ਜਥੇਦਾਰ ਗਿਆਨ ਸਿੰਘ ਜੀ ਦਾ ਕੀਰਤਨ ਸੁਣਿਆ ਤਾਂ ਕਹਿਣ ਲੱਗੇ, "ਭਈ ਬਹੁਤ ਡੂੰਘਾ ਬੰਦਾ ਹੈ।" ਡੂੰਘੀਆਂ ਦਾਰਸ਼ਨਿਕ ਗੱਲਾਂ ਸੁਨਣ ਵਾਲਿਆਂ ਨੂੰ ਤਾਂ ਉਹ ਜ਼ਬਰਦਸਤ ਪ੍ਰਭਾਵਿਤ ਕਰਦੇ, ਪਰ ਆਮ ਲੋਕ ਵੀ ਘੰਟਿਆਂ ਬੱਧੀ ਉਹਨਾਂ ਨੂੰ ਸੁਣਦੇ ਰਹਿੰਦੇ।

ਜਲੰਧਰ ਦੇ ਕਰਾੜ ਖ਼ਾਂ ਮੁਹੱਲੇ ਦਾ ਜ਼ਿਕਰ ਹੈ— ਸੰਤ ਗਿਆਨ ਸਿੰਘ ਜੀ ਅੱਖਾਂ ਮੀਟ ਕੇ ਇਵੇਂ ਬਚਨ ਕਰੀ ਜਾ ਰਹੇ ਸਨ। ਗੁਰਬਾਣੀ ਦੇ ਪ੍ਰਮਾਣ, ਇਤਿਹਾਸ ਦੀਆਂ ਗਵਾਹੀਆਂ ਦਾ ਇਕ ਅਟੁੱਟ ਸਿਲਸਲਾ ਜਾਰੀ ਸੀ। ਉਹਨਾਂ ਦੀ ਹਰ ਗੱਲ ਤੇ ਲੋਕਾਂ ਦੇ ਸਿਰ ਹਿਲਦੇ। ਸਾਂਝੀ ਸੰਗਤ ਸੀ, ਹਰ ਤਰ੍ਹਾਂ ਦੇ ਵੇਸ ਅਤੇ ਸੰਪਰਦਾਈ ਵਿਚਾਰਾਂ ਵਾਲੇ ਲੋਕ ਸਨ। ਲੱਗ ਰਿਹਾ ਸੀ ਕਿ ਕੇਵਲ ਬੋਲਣ ਵਾਲਾ ਹੀ ਗਿਆਨ ਸਿੰਘ ਨਾਂਅ ਦਾ ਵਿਅਕਤੀ ਹੈ। ਗੱਲਾਂ ਤਾਂ ਧੁਰੋਂ ਆ ਰਹੀਆਂ ਸਨ। ਸੱਚ ਤਾਂ ਸਾਂਝਾ ਹੈ, ਗੁਰਬਾਣੀ ਵੀ ਸਾਂਝੀ ਹੈ। ਇਹ ਹੀ ਧੁਰ ਦੀਆਂ ਗੱਲਾਂ ਸਨ। ਦੀਵਾਨ ਵਿਚੋਂ ਝੰਗ ਦੀ ਪੰਜਾਬੀ ਵਿਚ ਇਕ ਆਵਾਜ਼ ਆਈ—"ਇਹ ਤਾਂ ਗੜਾ (ਘੜਾ) ਹੈ ਗੜਾ"—ਅਸੀਂ ਵੇਖਿਆ ਨੀਲੀ ਪੱਗ ਵਾਲਾ ਇਕ ਬਜ਼ੁਰਗ ਸਰਸ਼ਾਰ ਹੋਇਆ ਕਹਿ ਰਿਹਾ ਸੀ। ਦੂਜੇ ਪਲ ਹੀ ਉਹ ਕਹਿਣ ਲੱਗਾ—"ਘੜਾ ਨਹੀਂ ਨਲਕਾ ਹੈ।" ਸੰਤਾਂ ਨੇ ਅੱਖਾਂ ਖੋਲ੍ਹੀਆਂ ਅਤੇ ਉਹਦੇ ਵੱਲ ਵੇਖਕੇ ਆਖਿਆ, "ਹੁਣ ਤੁਸੀਂ ਗੱਲ ਸੰਭਾਲ ਗਏ ਹੋ...ਨਲਕੇ ਦਾ ਕੁਨੈਕਸ਼ਨ ਹੇਠਲੇ ਪਾਣੀ ਨਾਲ ਹੁੰਦਾ ਹੈ ਇਸ ਵਾਸਤੇ ਉਹਦੇ 'ਚੋਂ ਪਾਣੀ ਆਈ ਜਾਂਦਾ ਹੈ, ਘੜੇ ਦਾ ਖ਼ਤਮ ਹੋ ਜਾਂਦਾ ਹੈ। ਬਿਜਲੀ ਦਾ ਬਲਬ ਛੋਟਾ ਜਿਹਾ ਹੁੰਦਾ ਹੈ। ਉਸ ਨੂੰ ਕਰੰਟ ਪਿਛੋਂ ਆਉਂਦੀ ਹੈ, ਉਹ ਜਗਦਾ ਹੈ ਰੋਸ਼ਨੀ ਕਰਦਾ ਹੈ। ਇਵੇਂ ਹੀ ਜਿਸ ਵਿਅਕਤੀ ਦਾ ਕੁਨੈਕਸ਼ਨ 'ਗੁਰੂ' ਨਾਲ ਹੈ, ਉਹ ਗੁਰੂ ਸਾਰੀ ਸ਼ਕਤੀ ਉਸ ਨੂੰ ਭੇਜਦਾ ਹੈ। ਧਰਤੀ ਹੇਠ ਪਾਣੀ ਸਭ ਥਾਈਂ ਰਮਿਆ ਹੈ, ਪਰ ਉਸ ਦੀ ਪ੍ਰਾਪਤੀ ਲਈ ਖੂਹ ਦੀ ਲੋੜ ਹੈ, ਨਲਕੇ ਦੀ ਲੋੜ ਹੈ। ਇਵੇਂ ਪਰਮੇਸ਼ਰ ਸਭ ਥਾਈਂ ਰਮਿਆ ਹੈ...ਉਹ ਰਮੱਈਆ ਰਾਮ ਹੈ, ਪਰ ਉਸ ਦੀ ਪ੍ਰਾਪਤੀ ਲਈ ਗੁਰੂ ਦੀ ਲੋੜ ਹੈ।" ਉਸ ਦਿਨ ਉਹਨਾਂ ਦੇ ਦੀਵਾਨ ਦਾ ਪ੍ਰਕਰਣ ਸੀ—

ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ
ਹਰਿ ਸਾਜਨ ਸਭ ਕੈ ਨਿਕਟਿ ਖੜਾ ॥

ਗੁਰੂ ਨਾਲ ਕੁਨੈਕਸ਼ਨ ਹੋਵੇ ਤਾਂ ਗੂੰਗੇ ਵੀ ਸ਼ਾਸਤਰਾਂ ਦੀ ਕਥਾ ਕਰ ਸਕਦੇ ਹਨ। ਜੇ ਗਹੁ ਨਾਲ ਵਿਚਾਰ ਕਰੀਏ ਤਾਂ ਇਸ ਗੱਲ ਵਿਚ ਕਿੱਡਾ ਵੱਡਾ ਸੱਚ ਛੁਪਿਆ ਹੈ। ਛੋਟੇ ਛੋਟੇ ਬਲਬ ਜਿਨ੍ਹਾਂ ਦਾ ਕੁਨੈਕਸ਼ਨ ਪਿੱਛੇ ਪਾਵਰ ਹਾਊਸ ਨਾਲ ਹੈ ਅਤੇ ਸਵਿੱਚ ਚਾਲੂ ਹਨ, ਉਹ ਕਿਵੇਂ ਜਗਮਗਾਉਂਦੇ ਹਨ ਅਤੇ ਜੇ ਸਵਿਚ ਹੋਵੇ ਆਫ ਜਾਂ ਕੁਨੈਕਸ਼ਨ ਕੱਟਿਆ ਹੋਵੇ ਤਾਂ ਵਡੇ ਵਡੇ ਕਾਰਖਾਨੇ ਅਤੇ ਸ਼ਹਿਰਾਂ ਦੇ ਸ਼ਹਿਰ ਬੇਕਾਰ ਹੋ ਜਾਂਦੇ ਹਨ। ਗੁਰੂ ਨਾਲ ਅੰਦਰਲਾ ਸੰਬੰਧ ਸਾਧਾਰਨ ਵਿਅਕਤੀ

ਦਾ ਹੈ ਤਾਂ ਉਹ ਜਗਮਗਾ ਉਠਦਾ ਹੈ। ਦੁਨੀਆ ਨੂੰ ਰੌਸ਼ਨੀ ਦਿੰਦਾ ਹੈ ਸ਼ਾਂਤੀ ਅਤੇ ਖੁਸ਼ੀ ਦਿੰਦਾ ਹੈ। ...ਅਤੇ ਜੇ ਕੋਈ ਬਹੁਤ ਉਚੀ ਹਸਤੀ ਹੈ, ਪਰ ਆਪਣੇ ਗੁਰੂ ਨਾਲ ਕੁਨੈਕਸ਼ਨ ਨਹੀਂ ਤਾਂ ਉਹ ਆਪ ਵੀ ਕਲਹ-ਕਲੇਸ਼ ਵਿਚ ਰਹਿੰਦਾ ਹੈ ਅਤੇ ਦੂਸਰਿਆਂ ਨੂੰ ਵੀ ਦੁਖ, ਕਰੋਧ ਅਤੇ ਬਦਅਮਨੀ ਹੀ ਦੇਵੇਗਾ।

ਸੰਤ ਗਿਆਨ ਸਿੰਘ ਜੀ ਕਹਿੰਦੇ ਹੁੰਦੇ ਸਨ, "ਸਾਧੂ ਕਿਸੇ ਵੇਸ ਦਾ ਨਾਮ ਨਹੀਂ...ਉਹ ਪੱਗ ਕਿਹੋ ਜਿਹੀ ਬੰਨ੍ਹਦਾ ਹੈ, ਉਹ ਕਿਹੜੇ ਰੰਗ ਦੇ ਕੱਪੜੇ ਪਾਉਂਦਾ ਹੈ, ਉਹ ਕਿਹੜੀ ਬੋਲੀ ਵਿਚ ਗੱਲ ਕਰਦਾ ਹੈ? ਸਾਧੂ ਤਾਂ ਉਹ ਹੈ—ਜਿਸਦੇ ਕਰਮ ਨਿਰਮਲ ਹਨ, ਮੈਲ ਤੋਂ ਰਹਿਤ ਹਨ। ਹੋਰ ਸਾਧੂ ਟੱਲੀਆਂ ਵਾਲੇ ਤਾਂ ਨਹੀਂ ਹੁੰਦੇ।"

ਬਹੁਤ ਬਾਰੀਕ ਸੋਚਣ ਵਾਲੇ, ਅਧਿਅਨ ਕਰਨ ਵਾਲੇ ਸੰਤ ਗਿਆਨ ਸਿੰਘ ਸਨ। ਇਸੇ ਕਰਕੇ ਅਕਸਰ ਸਤਿਗੁਰਾਂ (ਸਤਿਗੁਰੂ ਜਗਜੀਤ ਸਿੰਘ ਜੀ) ਵਲੋਂ ਉਹਨਾਂ ਨੂੰ ਦੀਵਾਨ ਲਾਉਣ ਲਈ ਵਿਸ਼ੇਸ਼ ਮਜ਼ਮੂਨ ਦਿਤੇ ਜਾਂਦੇ। ਗੁਰਬਾਣੀ ਵਿਚੋਂ ਖਾਸ ਤੌਰ ਤੇ ਪ੍ਰਮਾਣ ਲੱਭ ਲੱਭ ਕੇ ਅਣਛੋਹੇ ਅਤੇ ਦੱਸੇ ਵਿਸ਼ਿਆਂ ਉਪਰ ਸੰਤ ਦੀਵਾਨ ਸਜਾਉਂਦੇ। ਇਹਨਾਂ ਗੂਹੜ ਅਤੇ ਬਰੀਕ ਬਾਤਾਂ ਨੂੰ ਉਹ ਆਮ ਜਨਤਾ ਦੀ ਬੋਲੀ ਵਿਚ ਸਾਦੇ ਢੰਗ ਨਾਲ ਪੇਸ਼ ਕਰਦੇ।

ਉਹ ਰਾਗੀਆਂ ਨਾਲ ਆਸਾ ਦੀ ਵਾਰ ਦਾ ਕੀਰਤਨ ਅਤੇ ਹੋਰ ਸਬਦ ਕੀਰਤਨ ਵੀ ਕਰ ਲੈਂਦੇ। ਆਪਣੇ ਪੱਕੇ ਸਾਥੀ ਅਤੇ ਭਾਣਜੇ ਜਥੇਦਾਰ ਦਾਨ ਸਿੰਘ ਨਾਲ ਦੋਵੇਂ ਜਣੇ ਵੀ ਭਰਪੂਰ ਕੀਰਤਨ ਕਰ ਲੈਂਦੇ, ਕਿਉਂਕਿ ਓਦੋਂ ਉਹ ਪ੍ਰਵਚਨ ਪ੍ਰਧਾਨ ਕੀਰਤਨ ਕਰਕੇ ਅਤੇ ਢੋਲਕ ਛੈਣਿਆਂ ਨਾਲ ਹੱਲੇ ਦਾ ਦੀਵਾਨ ਵਿਚ ਵੀ ਉਹ ਕਸਰਾਂ ਕੱਢ ਛਡਦੇ। ਪਹਿਲੀ ਪਰਕਾਰ ਵਿਚ ਉਹਨਾਂ ਦਾ ਪ੍ਰਭਾਵ ਨਿਮ੍ਹੀ ਨਿਮ੍ਹੀ ਫੁਹਾਰ ਵਰਗੀ ਕਿਣਮਿਣ ਦਾ ਹੁੰਦਾ, ਅਤੇ ਭਰਪੂਰ ਹੱਲੇ ਦੇ ਦੀਵਾਨ ਵਿਚ ਮੂਸਲਾਧਾਰ ਮੀਂਹ ਵਰਗਾ।

ਔਰੰਗਾਬਾਦ ਵਿਚ ਇਕ ਸੰਗੀਤ ਸੰਮੇਲਨ ਸੀ ਜਿਸਦੇ ਕਰਤਾ-ਧਰਤਾ ਪ੍ਰਸਿੱਧ ਸੰਗੀਤਾਚਾਰਯ ਨਾਥ ਨੇਰਲਕਰ ਸਨ। ਕਿਸੇ ਕਾਰਨ ਉਦਘਾਟਨ ਵਾਸਤੇ ਸਤਿਗੁਰੂ ਜਗਜੀਤ ਸਿੰਘ ਜੀ ਨਾ ਪੁੱਜ ਸਕੇ। ਪਰਬੰਧਕਾਂ ਵਲੋਂ ਹਜ਼ੂਰ ਸਾਹਿਬ ਨੰਦੇੜ ਦੇ ਕਾਲਿਜ ਦੇ ਪ੍ਰਿੰਸੀਪਲ ਸਾਹਿਬ ਨੂੰ ਸੱਦਿਆ ਗਿਆ। ਭਾਣਾ ਰੱਬ ਦਾ ਪ੍ਰਿੰਸੀਪਲ ਸਾਹਿਬ ਸਟੇਜ ਤੇ ਆ ਕੇ ਯਕਦਮ ਬੀਮਾਰ ਹੋ ਗਏ ਤੇ ਚੜ੍ਹਾਈ ਕਰ ਗਏ। ਸਭਾ ਅਗਲੇ ਦਿਨ ਤੇ ਪੈ ਗਈ। ਹੁਣ ਉਦਘਾਟਨ ਕਰਨ ਦੀ ਰਸਮ ਜਥੇਦਾਰ ਗਿਆਨ ਸਿੰਘ ਜੀ ਨੂੰ ਸੌਂਪੀ ਗਈ। ਉਹਨਾਂ ਪਹਿਲਾਂ ਦੀਪਕ ਜਗਾਇਆ ਅਤੇ ਫੇਰ ਰਾਗ ਬਸੰਤ ਵਿਚ ਇਕ ਪੜਤਾਲ ਗਾਈ। ਦਰਸ਼ਕਾਂ ਨੇ ਇਕ ਸਾਧਾਰਨ ਜਿਹੇ ਦਿਸਦੇ ਪੰਜਾਬੀ ਕਿਸਾਨ ਕੋਲੋਂ ਸ਼ਾਸਤ੍ਰੀ ਸੰਗੀਤ ਦੀ ਇਕ ਪੁਰਾਤਨ ਅਤੇ ਦੁਰਲਭ ਚੀਜ਼ ਸੁਣ ਕੇ ਤਨੋ ਮਨੋ ਵਾਹ-ਵਾਹ ਕੀਤੀ।

ਅਤੇ ਗੜਗੱਜ ਹੱਲੇ ਦੇ ਦੀਵਾਨ ਜੋ ਕਿ ਨਾਮਧਾਰੀ ਸਮਾਜ ਦੀ ਵਿਸ਼ੇਸ਼ ਏਕਾਧਿਕਾਰ ਸ਼ੈਲੀ ਹੈ, ਉਸ ਵਿਚ ਵੀ ਆਪ ਉਪਰ ਤੋਂ ਉਪਰ ਹੀ ਗਏ। ਆਪ ਦੇ ਦੀਵਾਨ ਵਿਚ ਦੀਵਾਨ ਦੇ ਵਜੰਤਰੀ ਢੋਲਕ ਛੈਣਿਆਂ ਅਤੇ ਗਾਉਣ ਵਾਲੇ ਵੀ ਹੁੰਮਹੁਮਾਕੇ ਪੁਜਦੇ ਅਤੇ ਸੁਣਨ ਵਾਲੇ ਵੀ। ਅਨੇਕਾਂ ਹੀ ਉਦਾਹਰਣਾਂ ਦਿਤੀਆਂ ਜਾ ਸਕਦੀਆਂ ਹਨ। ਉਨ੍ਹਾਂ ਵਿਰਕ ਟੱਪੇ ਵਿਚ ਇਕੋ ਹੀ ਮਜ਼ਮੂਨ ਤੇ ਅੱਠ ਘੰਟੇ ਦੀਵਾਨ ਲਾਇਆ ਸੀ। ਹੋਲਿਆਂ ਮਹੱਲਿਆਂ ਅਤੇ ਜਪ ਪਰਯੋਗਾਂ ਦੇ ਦੀਵਾਨਾਂ ਦੀਆਂ ਭਰੀਆਂ ਕੈਸਟਾਂ ਘਰ ਘਰ ਵੱਜਦੀਆਂ ਹਨ, ਇਹ ਇਕ ਲੰਮਾ ਸਿਲਸਲਾ ਹੈ ਜ਼ਿੰਦਗੀ ਜਿਹਾ ਲੰਬਾ। ਪਰ ਇਕ ਹੱਲੇ ਦੇ ਦੀਵਾਨ ਦੀ ਮਿਸਾਲ ਜ਼ਰੂਰ ਦੇਣੀ ਚਾਹਾਂਗੇ—ਇਹ ਸੀ ਯੂ.ਪੀ. ਵਿਚ ਗੋਲਾ ਗੋਕਰਨਨਾਥ ਦਾ ਹੋਲਾ। ਸੰਨ ੧੯੭੨ ਵਿਚ ਹੋਏ ਇਸ ਹੋਲੇ ਤੇ ਨਾਮਧਾਰੀ ਦਰਬਾਰ ਵਲੋਂ ਵਿਸ਼ੇਸ਼ ਰੇਲ ਗੱਡੀ ਵੀ ਲੁਧਿਆਣਾ ਤੋਂ ਗਈ ਸੀ।

ਯੂ. ਪੀ. ਦੇ ਇਸ ਪੰਜਾਬੀ ਵਸੋਂ ਵਾਲੇ ਸ਼ਹਿਰ ਵਿਚ ਰਾਤ ਨੂੰ ਜਥੇਦਾਰ ਗਿਆਨ ਸਿੰਘ ਜੀ ਨੂੰ ਸਮਾਂ ਮਿਲਿਆ। ਪੱਚੀ ਤੀਹ ਹਜ਼ਾਰ ਦੀ ਹਾਜ਼ਰੀ ਸਿੱਖ ਗੈਰ-ਸਿੱਖ ਸਰੋਤਿਆਂ ਦੀ ਸੀ। ਨਾਮਧਾਰੀ ਸੰਗਤਾਂ ਤਾਂ ਉਚੇਚਿਆਂ ਗਈਆਂ ਹੀ ਸਨ। ਬਾਕੀ ਨਜ਼ਾਰਾ ਵੇਖਣ ਵਾਲੇ ਬੇਅੰਤ ਹੋਰ ਲੋਕ ਸਨ। ਦੂਰ ਦੂਰ ਤਕ ਸੰਗਤਾਂ ਬੈਠੀਆਂ ਸਨ। ਉਸ ਤੋਂ ਪਰੇ ਲੋਕ ਖੜ੍ਹੇ ਸਨ। ਪੰਜ ਫੁੱਟ ਉਚਾ ਸਟੇਜ ਸੀ। ਡੇਢ ਕੁ ਸੌ ਦਾ ਜਥਾ ਸਾਜ਼ ਵਜਾਉਣ ਅਤੇ ਸ਼ਬਦ ਗਾਉਣ ਵਾਲਾ ਸੀ। ਗੁਰਮੁਖ ਸਿੰਘ ਸੰਤ ਨਗਰ ਵਰਗਾ ਢੋਲਕ ਦਾ ਉਸਤਾਦ ਵਜੰਤਰੀ ਢੋਲਕ ਉਤੇ ਉਣਤ-ਬੁਣਤ ਕਰਦਾ ਗੂੰਜਾਂ ਪਾ ਰਿਹਾ ਸੀ। ਸੰਤਾਂ ਦਾ ਭਾਣਜਾ ਜਥੇਦਾਰ ਦਾਨ ਸਿੰਘ ਵੀ ਹੋਰ ਢੋਲਕ ਨਾਲ ਸੀ। ਬਲੀ ਸਿੰਘ ਜਿਹਾ ਸਿਧ-ਹਸਤ ਕਲਾਕਾਰ ਹਾਰਮੋਨੀਅਮ ਤੇ ਬਦਲ ਬਦਲਕੇ ਨਗ਼ਮੇ ਵਜਾ ਰਿਹਾ ਸੀ। ਵੀਡੀਓ ਅਤੇ ਫਲੈਸ਼ ਰੌਸ਼ਨੀਆਂ ਨਾਲ ਸੰਤ ਗਿਆਨ ਸਿੰਘ

ਜੀ ਦਾ ਨੂਰਾਨੀ ਮੁਖ ਹੋਰ ਵੀ ਜਲਾਲੀ ਹੋਇਆ ਪਿਆ ਸੀ। ਸੰਤਾਂ ਦੇ ਦੀਵਾਨ ਦੀ ਟੇਕ ਸੀ—"ਦੁਨੀਆ ਜੰਗਲ ਫੇਰ ਹਰਾ"। ਇਹ ਪ੍ਰਸਿਧ ਨਾਮਧਾਰੀ ਇਤਿਹਾਸਕਾਰ ਕਵੀ ਸੰਤ ਧਿਆਨ ਸਿੰਘ ਹੋਰਾਂ ਦੀ ਇਕ ਰਚਨਾ, ਜਿਸ ਵਿਚ ਉਹ ਸਤਿਗੁਰੂ ਰਾਮ ਸਿੰਘ ਜੀ ਵਲੋਂ ਸੰਮਤ ੧੯੨੩ ਜਾਂ ਸੰਨ ੧੮੬੭ ਵਿਚ ਕੀਤੇ ਹੋਲੇ ਦਾ ਵਰਨਣ ਕਰਦੇ ਹਨ, ਦੀ ਇਕ ਤੁਕ ਹੈ। ਸੰਤਾਂ ਦਾ ਮਜ਼ਮੂਨ ਸਤਿਜੁਗ ਦੇ ਪ੍ਰਹਿਲਾਦ ਤੋਂ ਲੈਕੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਫੈਲਿਆ ਹੋਇਆ ਸੀ। ਅਤੇ ਉਹਨਾਂ ਦੇ ਗਾਇਣ ਦੀ ਸੁਰ ਸਭ ਸਪਤਕਾਂ ਪਾਰ ਕਰ ਰਹੀ ਸੀ। ਅੰਤਰੇ ਵਿਚੋਂ ਹਰ ਅੰਤਰਾ ਨਿਕਲਕੇ ਸੁਰ ਉਪਰ ਜਾਂਦੀ ਅਤੇ ਵਾਪਸੀ ਤੇ ਉਤਰਦੀ ਸਥਾਈ ਤਕ ਆਉਂਦੀ। ਜਥੇ ਦੀ ਆਵਾਜ਼ ਦੀ ਗੂੰਜ ਨਾਲ ਤਰਾਈ ਦਾ ਇਲਾਕਾ ਥਿਰਕ ਰਿਹਾ ਸੀ—(ਅਜ) "ਦੁਨੀਆ ਜੰਗਲ ਫੇਰ ਹਰਾ..."। ਢੋਲਕ ਛੈਣਿਆਂ ਦੀ ਛਹਿਬਰ ਵਿਚ ਮਸਤਾਨੇ ਲੋਟਪੋਟ ਹੋ ਰਹੇ ਸਨ। ਇਸੇ ਹੀ ਪ੍ਰਸੰਗ ਵਿਚ ਸੰਤ ਪਰਮਾਣ ਦੇ ਰਹੇ ਸਨ—"ਕਹੂੰ ਜਪ ਗੁਰਮੰਤੇ, ਉਚ ਕਟੰਤੇ, ਸਬਦ ਸੁਨੰਤੇ, ਕੰਨ ਗੁਰੂ॥ ਕਹੂੰ ਢੋਲਕ ਬਾਜਤ ਛੈਣੇ ਛਾਜਤ, ਧਰਮ ਸੁ ਗਾਜਤ ਧੰਨ ਗੁਰੂ॥ ਹਵੈ ਹੈ ਮਸਤਾਨੇ ਨਚਤ ਦਿਵਾਨੇ, ਲਾਜ ਲੁਭਾਨੇ ਪ੍ਰੇਮ ਬਸੀ॥ ਸਭ ਲਾਲੋ ਲਾਲੇ ਗਿਰਦ ਗੋਪਾਲੇ, ਬਹੁ ਖੁਸ਼ਹਾਲੀ ਨੇਮ ਵਸੀ॥"

ਗੱਲ ਤਾਂ ਅੱਗੇ ਹੀ ਘੱਟ ਨਹੀਂ ਸੀ, ਪਰ ਜਦੋਂ ਮਾਛੀਵਾੜੇ ਦੇ ਜੰਗਲ ਵਿਚ ਉਚਾਰਿਆ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਬਦ "ਮਿਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ" ਦਰਦ ਫਿਰਾਕ ਨਾਲ ਪੜ੍ਹਿਆ, ਤਾਂ ਸਭ ਸੰਗਤ ਹਾਲੋਂ ਬੇਹਾਲ ਹੋ ਗਈ। ਪੰਜਾਬ 'ਤੇ ਅੰਗਰੇਜ਼ਾਂ ਦੇ ਕਬਜ਼ੇ ਬਾਅਦ ਦਾ ਦ੍ਰਿਸ਼ ਉਹਨਾਂ ਮਿਰਜ਼ੇ ਦੀ ਤਰਜ਼ ਤੇ ਬਿਆਨ ਕਰਕੇ ਮਨ ਪਿਘਲਾ ਦਿਤੇ—

ਜਦ ਲਾਹਿਆ ਸ਼ਾਹੀ ਕਿਲੇ ਤੋਂ
ਸਿੱਖਾ ਸ਼ਾਹੀ ਨਿਸ਼ਾਨ
ਦਿਤੀ ਸਲਾਮੀ ਸਿੰਘਾਂ ਨੇ
ਝੁਕ ਕੇ ਵਾਂਗ ਕਮਾਨ
... ...

ਬਹੁਤ ਕਰਨਾਮਈ ਮਾਹੌਲ ਸੀ ਦੀਵਾਨ ਦਾ। ਫਿਰ ਸਤਿਗੁਰੂ ਰਾਮ ਸਿੰਘ ਦੀ ਚੜ੍ਹਤ ਦਾ ਪ੍ਰਸੰਗ ਸੁਣਾ ਕੇ ਉਹਨਾਂ ਦੇ ਪ੍ਰਦੇਸ ਜਾਣ ਦਾ ਦਰਦ, ਉਹਨਾਂ ਪੰਜਾਬੀ ਦੇ ਇਕ ਟੱਪੇ ਰਾਹੀਂ ਪ੍ਰਗਟਾਇਆ। ਜਦੋਂ ਉਹਨਾਂ 'ਮਾਹੀਏ' ਦੀ ਤਰਜ਼ ਤੇ ਪੜ੍ਹਿਆ—"ਲੋਕਾਂ ਦੀਆਂ ਰੋਣ ਅੱਖੀਆਂ, ਸਾਡਾ ਰੋਂਦਾ ਈ ਦਿਲ ਮਾਹੀਆ।" ਉਸ ਸਮੇਂ ਸਭ ਦੀਆ ਅੱਖਾਂ ਅਤੇ ਦਿਲ ਸੱਚਮੁਚ ਰੋ ਰਹੇ ਸਨ।

ਅੱਜ ਜਦੋਂ ਸੰਤਾਂ ਨੂੰ ਯਾਦ ਕਰਦਿਆਂ ਇਹ ਸਤਰਾਂ ਲਿਖ ਰਿਹਾ ਹਾਂ ਤਾ ਮਨ ਦੀ ਅਵਸਥਾ ਵੀ ਇਹੀ ਹੈ—

ਲੋਕਾਂ ਦੀਆਂ ਰੋਣ ਅੱਖੀਆਂ
ਸਾਡਾ ਰੋਂਦਾ ਈ ਦਿਲ ਮਾਹੀਆ।

ਜਥੇਦਾਰ ਗਿਆਨ ਸਿੰਘ ਹੋਰਾਂ ਦੀ ਇਕ ਹੋਰ ਵੀ ਦੇਣ ਹੈ ਜੋ ਉਹਨਾਂ ਆਪਣੇ ਗਿਆਨ ਦੇ ਦੀਪਕ ਤੋਂ ਹੋਰ ਦੀਪਕ ਵੀ ਪ੍ਰਜਵਲਤ ਕੀਤੇ।

ਜਥੇਦਾਰ ਗਿਆਨ ਸਿੰਘ ਹੋਰਾਂ ਦੇ ਭਾਣਜੇ ਜਥੇਦਾਰ ਦਾਨ ਸਿੰਘ ਜੀ ਬਹੁਤ ਸੋਹਣੇ ਹੱਸਮੁਖ ਜਵਾਨ ਵਿਅਕਤੀ ਸਨ। ਮਿੱਠ-ਬੋਲੜੇ, ਮਿਲਣਸਾਰ ਅਤੇ ਘੁਲਮਿਲ ਜਾਣ ਵਾਲੇ। ਉਹ ਹਾਰਮੋਨੀਅਮ ਅਤੇ ਢੋਲਕ ਦੇ ਵੀ ਬਹੁਤ ਕੁਸ਼ਲ ਵਾਦਕ ਸਨ। ਬਹੁਤ ਸਾਰੀਆਂ ਰੀਤਾਂ ਅਤੇ ਤਰਜ਼ਾਂ ਉਸ ਨੂੰ ਯਾਦ ਸਨ। ਸਾਡੇ ਘਰ ਅਖੰਡ ਪਾਠ ਹੋਇਆ ਤਾਂ ਜਦੋਂ ਸੰਤ ਦਾਨ ਸਿੰਘ ਜੀ ਨੇ ਪਾਠ ਦੀ ਰੋਲ ਲਾਉਣੀ ਤਾਂ ਦੂਰੋਂ ਦੂਰੋਂ ਸੁਣਨ ਵਾਲਿਆਂ ਨੇ ਉਚੇਚਿਆਂ ਆਉਣਾ। ਸੰਤ ਗਿਆਨ ਸਿੰਘ ਜੀ ਅਤੇ ਦਾਨ ਸਿੰਘ ਦੀ ਜੋੜੀ ਪੱਕੀ ਸੀ ਅਤੇ ਕਦੇ ਤੀਸਰਾ ਸਾਥੀ ਵੀ ਹੁੰਦਾ ਸੀ।

ਸੰਤ ਗਿਆਨ ਸਿੰਘ ਹੋਰਾਂ ਦੇ ਭਤੀਜੇ ਜਥੇਦਾਰ ਅਜੈਬ ਸਿੰਘ ਜੀ ਅਜ ਕਲ ਵੱਖਰੀ ਸਨਮਾਨਯੋਗ ਹਸਤੀ ਦੇ ਸੁਆਮੀ ਹਨ। ਭਾਰੀ ਅਤੇ ਭਰਵੀਂ ਆਵਾਜ਼ ਅਤੇ ਸਰੀਰ ਦੇ ਸੁਆਮੀ, ਵਾਇਲਨ, ਹਾਰਮੋਨੀਅਮ, ਤਬਲਾ ਆਦਿਕ ਸਾਜ਼ਾਂ ਦੇ ਵਜੰਤਰੀ ਹਨ। ਰਾਗਾਂ, ਲੋਕ ਧੁਨਾਂ, ਗੀਤਾਂ ਅਤੇ ਹੋਲੇ ਦੇ ਦੀਵਾਨਾਂ ਦੇ ਗਾਇਕ। ਲੰਮਾ ਸਮਾਂ ਆਪ ਸੰਤ ਗਿਆਨ ਸਿੰਘ ਜੀ ਨਾਲ ਰਹੇ ਅਤੇ ਸੰਤਾਂ ਨੂੰ ਆਪਣਾ ਉਸਤਾਦ ਮੰਨਦੇ ਹਨ।

ਜਥੇਦਾਰ ਸੂਬਾ ਅਜੀਤ ਸਿੰਘ ਬਟਾਲਾ, ਜਥੇਦਾਰ ਸੁਖਦਰਸ਼ਨ ਸਿੰਘ ਅਮਰਾਸਰ, ਜਥੇਦਾਰ ਇਕਬਾਲ ਸਿੰਘ ਜੌਹਲ ਅਤੇ ਹੋਰ ਬਹੁਤ ਸਾਰੇ ਕੀਰਤਨ ਕਰਨ ਵਾਲਿਆਂ ਨੂੰ ਜਥੇਦਾਰ ਗਿਆਨ ਸਿੰਘ ਵੀਰੋਕੇ ਵਾਲਿਆਂ ਨੇ ਮਾਰਗ-ਦਰਸ਼ਨ ਦਿਤਾ। ਉਹ ਪਰਿਵਰਤਨ ਦੀ ਗੱਲ ਕਰਦੇ ਹੁੰਦੇ ਸਨ। ਹੁਣ ਸ਼ਾਇਦ ਉਹਨਾਂ ਦੀ ਪ੍ਰਤਿਭਾ ਅਤੇ ਗੁਣਾਂ ਦਾ ਪਰਿਵਰਤਨ ਇਹਨਾਂ ਨਵੇਂ ਜਥੇਦਾਰਾਂ ਵਿਚ ਹੋ ਗਿਆ ਹੈ।

ਅਸੀਂ ਇਹਨਾਂ ਵਿਚੋਂ ਜਥੇਦਾਰ ਗਿਆਨ ਸਿੰਘ ਹੋਰਾਂ ਨੂੰ ਸੁਣਿਆਂ ਕਰਾਂਗੇ ! ਸਾਨੂੰ ਤਸੱਲੀ ਹੈ ਕਿ ਉਹਨਾਂ ਦਾ ਸਪੁਤਰ ਗੁਰਬਚਨ ਸਿੰਘ ਵੀ ਆਪਣੇ ਪਿਤਾ ਦੇ ਕਦਮਾਂ ਤੇ ਹੀ ਹੈ !

ਸੰਤ ਜੀ ਫਰੀਦ ਜੀ ਦਾ ਇਕ ਸਲੋਕ ਬਹੁਤ ਪ੍ਰੇਮ ਨਾਲ ਪੜ੍ਹਦੇ ਹੁੰਦੇ ਸਨ—

ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ ॥
ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥

ਅਸੀਂ ਉਹਨਾਂ ਨਾਲ ਦੇਸ਼ ਵਿਚ ਵੀ ਅਤੇ ਵਿਦੇਸ਼ ਵਿਚ ਵੀ ਸਫਰ ਕਰਕੇ ਵੇਖਿਆ ਹੈ। ਇਕ ਝੋਲਾ ਅਤੇ ਇਕ ਚਾਦਰ ਉਹਨਾਂ ਕੋਲ ਹੋਣੀ—ਜਾਣ ਵੇਲੇ ਵੀ ਆਉਣ ਵੇਲੇ ਵੀ। ਕਦੇ ਿਸ਼ਾਰੇ ਨਾਲ ਵੀ ਕੋਈ ਚੀਜ਼ ਮੰਗਦੇ ਜਾਂ ਪ੍ਰਾਪਤ ਕਰਦਿਆਂ ਅਸੀਂ ਨਹੀਂ ਵੇਖਿਆ। ਉਹ ਸਾਬਰ ਪੁਰਸ਼ ਸਨ। ਇਕ ਛੋਟਾ ਜਿਹਾ ਲੇਖ ਉਹਨਾਂ ਦੀ ਸ਼ਖਸੀਅਤ ਨਾਲ ਇਨਸਾਫ ਨਹੀਂ ਕਰ ਸਕਦਾ।

ਸੰਤ ਗਿਆਨ ਸਿੰਘ ਹੋਰਾਂ ਦਾ ਅੰਦਰਲਾ 'ਕੁਨੈਕਸ਼ਨ' ਸਦਾ ਸਤਿਗੁਰਾਂ ਨਾਲ ਜੁੜਿਆ ਰਿਹਾ। ਸਤਿਗੁਰੂ ਜਗਜੀਤ ਸਿੰਘ ਜੀ ਉਹਨਾਂ ਨੂੰ ਉਹਨਾਂ ਦੇ ਪਿੰਡ ਬਹਾਦਰ ਸੇਨ (ਨੇੜੇ ਬਟਾਲਾ) ਤੋਂ ਸ੍ਰੀ ਭੈਣੀ ਸਾਹਿਬ ਲੈ ਆਏ ਅਤੇ ਉਹਨਾਂ ਦੀ ਦੇਖ ਭਾਲ ਵੀ ਕੀਤੀ ਅਤੇ ਅਸੀਮ ਪਿਆਰ ਵੀ ਦਿਤਾ। ਸਤਿਗੁਰੂ ਜੀ ਨੇ ਇਕ ਸਮੇਂ ਕਿਹਾ "ਕੋਈ ਆਪਣੇ ਮਿੱਤਰ ਨੂੰ ਤੋਹਫਾ ਦਿੰਦਾ ਹੈ ਟੇਪ-ਰਿਕਾਰਡਰ ਦਾ ਜਾਂ ਕੋਈ ਹੋਰ... ਮੈਂ ਜਥੇਦਾਰ ਜੀ ਨੂੰ ਸੂਬਾ ਹਰਬੰਸ ਸਿੰਘ ਦਿਤਾ ਹੈ।"

ਸੂਬਾ ਹਰਬੰਸ ਸਿੰਘ ਜੀ ਦੇਸ਼ੀ ਲਖਨਊ ਔਰੰਗਾਬਾਦ ਅਤੇ ਨਾਦੇੜ ਦੇ ਸਫਲ ਕਾਰੋਬਾਰੀ ਹਨ। ਵਿਦਵਾਨ ਹਨ ਅਤੇ ਸਾਧਨਾ ਵਾਲੇ ਵਿਅਕਤੀ ਹਨ। ਨਾਮਧਾਰੀ ਸਮਾਜ ਵਿਚ ਆਦਰਯੋਗ ਥਾਂ ਰੱਖਦੇ ਹਨ। ਉਹ ਨਾਦੇੜ ਛੱਡ ਕੇ ਸੰਤਾਂ ਦੇ ਨਾਲ ਹੀ ਰਹਿੰਦੇ ਰਹੇ ਅਤੇ ਅੰਤ ਸਮੇਂ ਤਕ ਵੀ ਨਾਲ ਹੀ ਰਹੇ।

ਸੰਤਾਂ ਦੇ ਚੜ੍ਹਾਈ ਕਰ ਜਾਣ ਤੇ ਲਗਾਤਾਰ ਕੀਰਤਨ ਹੁੰਦਾ ਰਿਹਾ। ਉਹਨਾਂ ਦੀ ਧੀ ਅਤੇ ਦਾਮਾਦ ਜਸਵਿੰਦਰ ਸਿੰਘ ਦੇ ਘਰ ਸ੍ਰੀ ਭੈਣੀ ਸਾਹਿਬ ਵਿਖੇ। ਅੰਤਲ ਸਫਰ ਤੇ ਸਮੂਹ ਜਥੇਦਾਰ ਸ਼ਬਦ ਪੜ੍ਹਦੇ ਗਏ ਅਤੇ ਬਹੁਤ ਸ਼ਾਨ ਤੇ ਸਨਮਾਨ ਨਾਲ ਸਸਕਾਰ ਕੀਤਾ ਗਿਆ। ਇਹ ਸਭ ਅੰਦਰਲੇ ਕਨੈਕਸ਼ਨ ਕਰਕੇ ਹੀ ਸੀ।

ਸੰਨ ੧੯੮੩ ਵਿਚ ਗੋਲਾ ਗੋਕਰਨਨਾਥ ਯੂ.ਪੀ. ਨੂੰ ਰੇਲ ਗੱਡੀ ਤੇ ਜਾਂਦਿਆਂ ਉਹਨਾਂ ਦੇ ਜੀਵਨ ਬਾਰੇ ਕੁਝ ਗੱਲਾਂ ਪੁਛੀਆਂ ਸਨ, ਉਹਨਾਂ ਦੇ ਉੱਤਰ ਸਮੇਂ ਦੇ ਇਤਿਹਾਸ ਅਤੇ ਸਭਿਆਚਾਰ ਬਾਰੇ ਚਾਨਣਾ ਪਾਉਂਦੇ ਸਨ। ਕਾਗਜ਼ ਕਈ ਵਾਰ ਗਵਾਚੇ, ਕਈ ਵਾਰ ਲੱਭੇ, ਉਹਨਾਂ 'ਚੋਂ ਕੁਝ ਅਧੂਰੀਆਂ ਗੱਲਾਂ ਅਸੀਂ ਅੱਗੇ ਦੇ ਰਹੇ ਹਾਂ।

## ਜਨਮ ਤਾਰੀਖ

☐ ਪੱਕਾ ਪਤਾ ਤਾਂ ਨਹੀਂ। ਅੰਦਾਜ਼ਾ ਹੀ ਹੈ। ਜਦ ਦੋਂਦਾਂ ਵਾਲੀ ਵਡੀ ਜੰਗ ਛਿੜੀ ਸੀ ਤਾਂ ਉਥੇ ਗਏ ਫੌਜੀਆਂ ਵਾਪਸ ਆਣ ਕੇ ਦਸਿਆ ਸੀ ਕਿ ਉਥੇ ਇਹ ਚਿੱਠੀ ਗਈ ਸੀ ਕਿ ਕਾਕਾ ਹੋਇਐ।

## ਜਨਮ ਅਸਥਾਨ

☐ ਪਿੰਡ ਵੀਰੋਕੇ, ਤਹਿਸੀਲ ਪਹਿਲਾਂ ਜ਼ਫਰਵਾਲ, ਫੇਰ ਨਾਰੋਵਾਲ, ਜ਼ਿਲਾ ਸਿਆਲਕੋਟ।

## ਪਿਤਾ ਮਾਤਾ ਤੇ ਭੈਣ ਭਰਾ

☐ ਪਿਤਾ ਸ. ਨਾਨਕ ਸਿੰਘ। ਮੈਂ ਚਾਰ ਸਾਲ ਦਾ ਸਾਂ ਜਦੋਂ ਉਹ ਗੁਜ਼ਰ ਗਏ। ਮਾਤਾ ਬੀਬੀ ਕਰਮ ਕੌਰ। ਇਕ ਭੈਣ ਸੀ ਹਰਨਾਮ ਕੌਰ। ਨਾਮੂ ਕਰਕੇ ਕਹਿੰਦੇ ਸਾਂ। ਉਹ ਦਾਨ ਸਿੰਘ ਦੀ ਮਾਤਾ ਸੀ। ਸਾਡੇ ਪਿੰਡ ਦੇ ਨਾਲ ਹੀ ਸਨਖਤਰਾ ਪਿੰਡ ਸੀ। ਉਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੰਦਕਾਰਜ ਚਾਲੂ ਕੀਤੇ ਤਾਂ ਪਹਿਲਾ ਅਨੰਦ ਕਾਰਜ ਸਾਡੀ ਭੈਣ ਦਾ ਹੀ ਹੋਇਆ ਸੀ।

☐ ਸਾਡੇ ਪਿੰਡਾਂ ਵਿਚ ਸਰਵਰੀਆਂ ਦਾ ਬਹੁਤ ਜ਼ੋਰ ਹੁੰਦਾ ਸੀ। ਇਹ ਲੋਕ ਛੱਤੇ ਰਖਦੇ ਅਤੇ ਹੁੱਕੀਆਂ ਪੀਂਦੇ ਹੁੰਦੇ ਸਨ। ਸਾਡੇ ਪਿੰਡ ਚੋਂ ਖਾਨਪੁਰੀਏ ਸਰਦਾਰਾਂ ਦੇ ਕੁਝ ਨਾਲ ਪਹਿਲਾਂ ਚਾਰ ਕੂਕੇ ਬਣੇ। ਮੇਰੇ ਪਿਤਾ ਸ. ਨਾਨਕ ਸਿੰਘ ਜੀ ੨. ਭਾਈ ਹਰਦਿਤ ਸਿੰਘ ਜੀ ੩. ਸੰਤ ਮੱਲਾ ਸਿੰਘ ਜੀ ਅਤੇ ੪. ਸੰਤ ਗੰਡਾ ਸਿੰਘ ਖੁਮਿਆਰ ਸਿੰਘ। ਇਕ ਕੱਚਾ ਜਿਹਾ ਕੋਠਾ ਹੀ ਗੁਰਦੁਆਰਾ ਸਥਾਪਤ ਕਰ ਦਿਤਾ। ਉਹਨਾਂ ਨੂੰ ਕਿਸੇ ਨੂੰ ਸ਼ਬਦ ਪੜ੍ਹਨਾ ਨਾ ਆਵੇ ਪਰ ਉਹਨਾਂ ਛੇਣੇ ਤੇ ਛੇਣਾ ਮਾਰ ਮਾਰ ਕੇ ਦੱਸ ਦਿਤਾ ਕਿ ਕੂਕਿਆਂ ਨੇ ਗੁਰਦੁਆਰਾ ਬਣਾ ਲਿਆ ਹੈ। ਇਹਨਾਂ ਗੁਰਦੁਆਰੇ ਤੇ ਛੱਤ ਪਾਉਣੀ ਸੀ ਪਰ ਸਰਵਰੀਏ ਕਹਿਣ ਅਸੀਂ ਤਾਂ ਜੀਉਂਦੇ ਹੀ ਮਰ ਗਏ ਜੇ ਸਾਡੇ ਪਿੰਡ ਗੁਰਦੁਆਰਾ ਬਣ ਗਿਆ ਤਾਂ।

(ਬਾਕੀ ਦੇਖੋ ਸਫਾ ੭੦ ਉਤੇ)

# ਆਹ !

# ਪਿਆਰੇ ਸੁਰਜੀਤ ਖੁਰਸ਼ੀਦੀ

—ਤਰਲੋਕ ਮਨਸੂਰ

"ਸੁਰਜੀਤ ਖੁਰਸ਼ੀਦੀ ਦਾ ਦਿਹਾਂਤ !"

੧੫ ਅਗਸਤ ਦੇ 'ਪੰਜਾਬੀ ਟ੍ਰਿਬਿਊਨ' ਵਿਚੋਂ ਇਹ ਖਬਰ ਪੜ੍ਹੀ ਹੈ। ਅੰਦਰ ਇਕ ਡੂੰਘੀ ਚੀਸ ਉੱਠੀ ਹੈ। ਮਨ ਪੁੱਛ ਰਿਹਾ ਹੈ—ਬਸ ਏਨੀ ਹੀ ਕਹਾਣੀ ਹੈ ਮਨੁੱਖ ਦੀ ?

ਸਾਨੂੰ ਸਭ ਨੂੰ ਜੀਵਨ ਆਪਣੀ ਉਂਗਲੀ ਲਾਈ ਨਿਸਚਿਤ ਮੌਤ-ਮੰਜ਼ਲ ਵੱਲ ਨੂੰ ਲਈ ਜਾ ਰਿਹਾ ਹੈ। ਕਿਸ ਨੂੰ ਕਿਸ ਰਾਹ ਤੋਂ ਲਿਜਾਏਗਾ ? ਨਹੀਂ ਜਾਣਦੇ ਅਸੀਂ। ਇਹ ਅਗਿਆਤ ਵਲ ਦਾ ਸਫ਼ਰ ਹੈ।

ਸੁਰਜੀਤ ਖੁਰਸ਼ੀਦੀ ਦਾ ਬਚਪਨ ਅੰਡੇਮਾਨ ਟਾਪੂ ਵਿਚ ਬੀਤਿਆ ਸੀ...ਡਾਕਟਰ ਦੀਵਾਨ ਸਿੰਘ ਕਾਲੇ ਪਾਣੀ ਦੇ ਗੁਆਂਢ ਵਿਚ। ਅੱਲੜ੍ਹ ਉਮਰ ਦਾ ਪਿਆਰ ਸਾਡੀ ਸਭ ਦੀ ਹੋਣੀ ਹੈ। ਸੁਰਜੀਤ ਖੁਰਸ਼ੀਦੀ ਨੂੰ ਵੀ ਇੰਝ ਦਾ ਪਿਆਰ ਮਿਲਿਆ ! ਉਹਦੇ ਨਾਲ ਹੀ ਪੜ੍ਹਦੀ ਸੀ 'ਖੁਰਸ਼ੀਦ'। ੧੯੪੭ ਵਿਚ ਦੇਸ਼ ਦੀ ਵੰਡ ਹੋਈ, ਖੁਰਸ਼ੀਦ ਆਪ ਪਾਕਿਸਤਾਨ ਟੁਰ ਗਈ। ਆਪਣਾ ਨਾਂਅ ਇਸ ਨੂੰ ਦੇ ਗਈ ਤੇ ਸੁਰਜੀਤ...ਸੁਰਜੀਤ ਤੋਂ 'ਸੁਰਜੀਤ ਖੁਰਸ਼ੀਦੀ' ਹੋਇਆ।

ਅਸਾਂ ਦੋਹਾਂ ਭਾਰਤੀ ਸੈਨਾ ਦੀ ਸਿਗਨਲ ਕੋਰ ਵਿਚ ਕੁਝ ਚਿਰ ਇਕੱਠਿਆਂ ਨੌਕਰੀ ਕੀਤੀ ਸੀ। ੧੯੫੧ ਸੀ ਸ਼ਾਇਦ। ਮੈਂ ਜੱਬਲਪੁਰ ਤੋਂ ਪੋਸਟਿੰਗ ਹੋ ਕੇ ਦਿੱਲੀ ਪੁੱਜਾ ਸਾਂ। ਪਹਿਲੇ ਦਿਨ ਹੀ ਜਦ ਮੈਂ ਸ਼ਾਮ ਦਾ ਖਾਣਾ ਖਾਣ ਹੌਲਦਾਰ ਮੈੱਸ ਦਾ ਮੇਜ਼ ਜਾ ਮੱਲਿਆ, ਤਾਂ ਮੇਰੇ ਸਾਹਮਣੇ ਜੋ ਸ਼ਖਸ ਬੈਠਾ ਉਹ ਸੁਰਜੀਤ ਖੁਰਸ਼ੀਦੀ ਸੀ। ਸਾਧਾਰਨ ਜਿਹਾ ਕੱਦ-ਕਾਠ, ਸਾਂਵਲਾ ਰੰਗ, ਦਾੜ੍ਹੀ ਸੂਈ ਧਾਗੇ ਨਾਲ ਸੀਤੀ ਹੋਈ ਤੇ ਚਮਕਦਾਰ ਤੇਜ਼-ਤਰਾਰ ਅੱਖਾਂ ! ਮੇਜ਼ ਦੇ ਉਤੋਂ ਦੀ ਮੇਰੇ ਵੱਲ ਹੱਥ ਵਧਾਂਦਾ ਬੋਲਿਆ—

"ਨਿਊ ਪੋਸਟਿੰਗ ?"

"ਹਾਂ।"

"ਕਿਥੋਂ ?"

"ਜੱਬਲਪੁਰ ਤੋਂ।"

"ਕੀ ਨਾਂਅ ਜੇ ?"

"ਤਰਲੋਕ ਸਿੰਘ ਮਨਸੂਰ।"

"ਇਹ 'ਮਨਸੂਰ' ਕੀ ਹੋਇਆ ?"

"ਮੈਂ ਲੇਖਕ ਆਂ...ਤੇ ਇਹ ਮੇਰਾ ਪੈੱਨ ਨੇਮ ਏਂ।"

"ਕਿਹੜੀ ਜ਼ਬਾਨ ਦਾ ?"

"ਪੰਜਾਬੀ ਦਾ।"

"ਪੰਜਾਬੀ ਵੀ ਕੋਈ ਜ਼ਬਾਨ ਏ !" ਉਸ ਸ਼ਰਾਰਤ ਜਹੀ ਨਾਲ ਕਿਹਾ ਤੇ ਫਿਰ ਉੱਚੀ ਉੱਚੀ ਹੱਸਿਆ। ਮੈਨੂੰ ਲੱਗਾ ਇਸ ਬੰਦੇ ਦਾ ਹੱਸਣ ਦਾ ਆਪਣਾ ਹੀ ਇਕ ਅੰਦਾਜ਼ ਹੈ—ਵਿਕ੍ਰਲਿਤਰਾ ਜਿਹਾ ਵਿਲੱਖਣ ਜਿਹਾ !

ਫਿਰ ਬੋਲਿਆ, "ਮੈਂ ਵੀ ਲੇਖਕ ਹਾਂ, ਉਰਦੂ ਜ਼ਬਾਨ ਦਾ...ਪਰ ਜ਼ਬਾਨ ਦੀ ਕਿਹੜੀ ਗੱਲ ਏ ? ਅਸਲੀ ਗੱਲ ਤੇ ਬੰਦਾ ਏ। ...ਖੂਬ ਮਜ਼ਾ ਆਏਗਾ, ਜੋ ਮਿਲ ਬੈਠੇਂਗੇ ਦੀਵਾਨੇ ਦੋ।" ਤੇ ਆਪਣੇ ਅੰਦਾਜ਼ ਵਿਚ ਉਹ ਫਿਰ ਖੂਬ ਖੁਲ੍ਹ ਕੇ ਹੱਸਿਆ।

ਇਹ 'ਦੋ ਦੀਵਾਨੇ' ਦੋ ਦਿਨਾਂ ਵਿਚ ਹੀ ਘੁਲਮਿਲ ਗਏ। ਤੀਜੇ ਦਿਨ ਬੋਲਿਆ, "ਇਹ ਤਰਲੋਕ ਤੇ ਹੋਇਆ, ਮਨਸੂਰ ਵੀ ਠੀਕ ਏ...ਵਿਚ ਇਹ 'ਸਿੰਘ' ਕੀ ਹੋਇਆ ?"

"ਮੈਂ ਕਿਹਾ, "ਇਹ ਮੇਰਾ ਪੂਰਾ ਨਾਂਅ ਏ।"

"...ਜੇ ਮੈਂ ਕਹਾਂ ਪਈ 'ਤਰਲੋਕ ਮਨਸੂਰ' ਵੀ ਪੂਰਾ ਨਾਂਅ ਏਂ ?"

"ਇਹ ਵੀ ਠੀਕ ਏ।"

"ਬਸ ਫਿਰ, ਕੱਲ੍ਹ ਤੋਂ ਤੂੰ ਤਰਲੋਕ ਮਨਸੂਰ ਈ ਲਿਖੇਂਗਾ।"

"...ਇਕ ਸ਼ਰਤ ਤੇ।"

"ਬੋਲ...।"

"ਕੱਲ੍ਹ ਤੋਂ ਤੂੰ ਵੀ ਸਿਰਫ਼ ਪੰਜਾਬੀ ਵਿਚ ਈ ਲਿਖੇਂਗਾ, ਸੁੱਟ ਹੱਥ ਮਨਜ਼ੂਰ ਏ।" ਉਸਨੇ ਮੇਰੇ ਵਲ ਹੱਥ ਵਧਾਇਆ।

ਪਹਿਲਾਂ ਉਹ ਉਰਦੂ ਵਿਚ ਕਹਾਣੀਆਂ ਲਿਖਦਾ ਰਿਹਾ ਸੀ। ਉਹ 'ਸ਼ਾਹ-ਰਾਹ', 'ਸ਼ੋਲ੍ਹਾ-ਏ-ਸ਼ਬਨਮ' ਅਤੇ 'ਬੀਸਵੀਂ ਸਦੀ' ਵਿਚ ਛਪਦਾ ਸੀ। ਉਹਦਾ ਉਠਣਾ ਬਹਿਣਾ ਹੰਸ ਰਾਜ ਰਹਿਬਰ, ਪ੍ਰਕਾਸ਼ ਪੰਡਿਤ ਤੇ ਜਗਨ ਨਾਥ ਆਜ਼ਾਦ ਨਾਲ ਸੀ। ਮੈਂ ਉਸ ਨੂੰ ਆਪਣੇ ਨਾਲ ਗਿਆਨੀ ਹਰੀ ਸਿੰਘ ਦੇ ਘਰ ਪਰਸ਼ੀਅਨ ਸੁਕੇਅਰ ਵਿਖੇ ਪੰਜਾਬੀ ਸਾਹਿਤ ਸਭਾ ਦੀਆਂ

ਬੈਠਕਾਂ ਵਿਚ ਲਿਜਾਣਾ ਸ਼ੁਰੂ ਕੀਤਾ। ਉਥੇ ਹੀ ਸਾਡਾ ਮੇਲਜੋਲ ਤਾਰਾ ਸਿੰਘ ਕਾਮਲ, ਡਾਕਟਰ ਹਰਿਭਜਨ ਸਿੰਘ, ਗੁਰਮੁਖ ਸਿੰਘ ਜੀਤ ਤੇ ਦੇਵਿੰਦਰ ਆਦਿ ਲੇਖਕਾਂ ਨਾਲ ਵਧਿਆ। ਕੁਝ ਮੇਰੀ ਹੱਲਾ-ਸ਼ੇਰੀ ਤੇ ਕੁਝ ਸਭਾ ਵਿਚਲੇ ਦੂਜੇ ਲੇਖਕਾਂ ਦਾ ਪ੍ਰਭਾਵ, ਖੁਰਸ਼ੀਦੀ ਸਦਾ ਲਈ ਪੰਜਾਬੀ ਦਾ ਹੋ ਗਿਆ।

ਖੁਰਸ਼ੀਦੀ ਖੱਬੇ ਪੱਖੀ ਵਿਚਾਰਾਂ ਦਾ ਕੱਟੜ ਧਾਰਨੀ ਸੀ। ਇਸ ਅਨਸਰ ਦਾ ਸੈਨਾ ਵਿਚ ਪਚਣਾ ਔਖਾ ਹੁੰਦਾ ਹੈ। ੧੯੫੩ ਵਿਚ ਸਾਡੀ ਦੋਹਾਂ ਦੀ ਸਮੁਚੀ ਯੂਨਿਟ ਦਿੱਲੀ ਤੋਂ ਸ਼ਿਮਲੇ ਆ ਗਈ ਸੀ। ਏਥੇ ਹੀ ਖੁਰਸ਼ੀਦੀ ਦੀ ਭਿਣਕ ਇੰਟੈਲੀਜੈਂਸ ਵਾਲਿਆਂ ਦੇ ਕੰਨੀਂ ਪੈ ਗਈ। ਉਨ੍ਹਾਂ ਇਕ ਹੌਲਦਾਰ ਇਹਦੇ ਮਗਰ ਲਾ ਦਿਤਾ, ਜੋ ਖਾਹ-ਮਖਾਹ ਹੀ ਇਸ ਦਾ ਦੋਸਤ ਆਣ ਬਣਿਆ, ਤੇ ਦੋਵੇਂ ਇਕੱਠੇ ਬਹਿਕੇ ਪੀਣ-ਪਿਆਣ ਲਗ ਪਏ। ਪਰ ਛੇਤੀ ਹੀ ਖੁਰਸ਼ੀਦੀ ਨੂੰ ਅਸਲੀਅਤ ਬਾਰੇ ਪਤਾ ਲਗ ਗਿਆ। ਇਕ ਰਾਤ ਪੀਣ-ਪਿਆਣ ਤੋਂ ਬਾਦ ਖੁਰਸ਼ੀਦੀ ਨੇ ਇੰਟੈਲੀਜੈਂਸ ਹੌਲਦਾਰ ਕੁੱਟ ਕਢਿਆ ਤੇ ਉਸ ਦੀ ਬਾਂਹ ਤੋੜ ਦਿਤੀ। ਪੇਸ਼ੀ ਹੋਈ ਤੇ ਖੁਰਸ਼ੀਦੀ ਨੂੰ ਨੌਕਰੀ ਤੋਂ ਜਵਾਬ ਮਿਲ ਗਿਆ। ਤੇ ਏਥੋਂ ਹੀ ਉਸ ਦੇ ਭਟਕਣਾ ਦੇ ਦਿਨ ਸ਼ੁਰੂ ਹੋਏ। ਪਹਿਲਾ ਉਸ ਲੁਧਿਆਣੇ ਜ਼ਿਲ੍ਹਾ ਸੈਨਿਕ ਭਲਾਈ ਬੋਰਡ ਵਿਚ ਕਲਰਕੀ ਕੀਤੀ। ਮੁੜ ਇਹ ਨੌਕਰੀ ਛੱਡੀ ਤੇ 'ਨਵਾਂ ਜ਼ਮਾਨਾ' ਨਾਲ ਸੰਬੰਧਤ ਹੋ ਗਿਆ। ਏਥੋਂ ਹਟਿਆ ਤੇ ਚੰਡੀਗੜ੍ਹ ਪੰਜਾਬ ਬੁੱਕ ਸੈਂਟਰ ਵਿਚ ਮੈਨੇਜਰ ਜਾ ਲੱਗਾ। ਏਥੇ ਰਹਿੰਦਿਆਂ ਉਸ ਨੇ ਸਾਹਿਤ ਰਚਨਾ ਅਤੇ ਅਨੁਵਾਦ ਤੇ ਨਿੱਠ ਕੇ ਕੰਮ ਕੀਤਾ। ਪਾਰਟੀ ਦੇ ਖਰਚੇ ਉਤੇ ਮਾਸਕੋ ਵੀ ਜਾ ਆਇਆ, ਪਰ ਟਿਕਿਆ ਉਹ ਏਥੇ ਵੀ ਨਹੀਂ।

ਅਖੀਰ ਉਹ ਸਤਿਗੁਰੂ ਜਗਜੀਤ ਸਿੰਘ ਹੁਰਾਂ ਦੀ ਸ਼ਰਨ ਪੁਜਾ। ਉਸ ਦੇ ਸਵਰਗੀ ਪਿਤਾ ਨਾਮਧਾਰੀ ਸਨ। ਸਤਿਗੁਰਾਂ ਨੂੰ ਜਦ ਪਤਾ ਲਗਾ ਕਿ ਖੁਰਸ਼ੀਦੀ ਬੇਕਾਰ ਫਿਰ ਰਿਹਾ ਹੈ ਤਾਂ ਉਨ੍ਹਾਂ ਉਸ ਨੂੰ ਆਪਣੇ ਕੋਲ ਸੱਦਿਆ। ਲਿਖਣ ਪੜ੍ਹਨ ਨਾਲ ਸੰਬੰਧਤ ਕੰਮ ਸੌਂਪਿਆ ਤੇ ਅਖੀਰ ਤਕ ਉਸ ਦੇ ਸਿਰ 'ਤੇ ਹੱਥ ਰੱਖਿਆ। ਜਦ ਅਧਰੰਗ ਨਾਲ ਉਸ ਦਾ ਸਰੀਰ ਨਕਾਰਾ ਹੋ ਚੁਕਾ ਸੀ, ਤਦ ਵੀ ਸਤਿਗੁਰਾਂ ਉਹਦੀ ਪੂਰੀ ਪੂਰੀ ਦੇਖਭਾਲ ਕੀਤੀ। ਰਹਿਣ ਲਈ ਵੱਖਰੀ ਥਾਂ ਦਿਤੀ। ਸੇਵਕ ਦਿਤਾ, ਤੇ ਆਪ ਉਸ ਦਾ ਪਤਾ ਲੈਣ ਜਾਂਦੇ ਰਹੇ।

ਜ਼ਿੰਦਗੀ ਵਿਚ ਜਿਨ੍ਹਾਂ ਸਾਹਿਤਕਾਰਾਂ ਨਾਲ ਮੇਰਾ ਵਾਹ ਪਿਆ ਹੈ ਉਨ੍ਹਾਂ ਵਿਚੋਂ ਦੋ ਨਾਂਅ ਐਸੇ ਹਨ ਜਿਨ੍ਹਾਂ ਦੀ ਮਿਸਾਲ ਉਹ ਆਪ ਹੀ ਸਨ। ਫੱਕੜ ਤਬੀਅਤ, ਚੁਟਕਲੇ-ਬਾਜ਼, ਹਾਜ਼ਰ-ਜਵਾਬ, ਬੇਪ੍ਰਵਾਹ, ਯਾਰਾਂ ਨਾਲ ਛੇੜਛਾੜ ਕਰਕੇ ਖੁਸ਼ ਹੋਣਾ ਉਹਨਾਂ ਦਾ ਸੁਭਾਅ ਸੀ—ਇਕ ਸੀ ਤਾਰਾ ਸਿੰਘ ਕਾਮਲ ਤੇ ਦੂਜਾ ਸੁਰਜੀਤ ਖੁਰਸ਼ੀਦੀ।

ਛੇੜਛਾੜ ਕਰਕੇ ਸਵਾਦ ਲੈਣ ਦੀ ਉਸਦੀ ਰੁਚੀ ਨਾਲ ਸੰਬੰਧਤ ਇਕ ਘਟਨਾ ਯਾਦ ਆ ਰਹੀ ਹੈ—ਮੈਂ ਆਪਣੀ ਬੀਵੀ ਨਾਲ ਇਕ ਸ਼ਾਮ ਸ਼ਿਮਲੇ ਰਿੱਜ ਦੀ ਸੈਰ ਕਰ ਰਿਹਾ ਸਾਂ। ਅੱਗੋਂ ਖੁਰਸ਼ੀਦੀ ਮਿਲ ਗਿਆ। ਉਹ ਪਾਨ ਚਬਾ ਰਿਹਾ ਸੀ ਤੇ ਇਕ ਗਿਲੌਰੀ ਉਸ ਦੇ ਹੱਥ ਵਿਚ ਫੜੀ ਹੋਈ ਸੀ। ਸਾਨੂੰ ਵੇਖਕੇ ਚਹਿਕ ਪਿਆ ਤੇ ਬੋਲਿਆ, "ਲੋ ਪਾਨ ਖਾਹ ! ਮੈਂ ਤੇਰੇ ਵਾਸਤੇ ਈ ਲਿਆਇਆ ਵਾਂ।"

ਮੈਂ ਆਪਣੀ ਤ੍ਰੀਮਤ ਵੱਲ ਵੇਖਿਆ। ਉਹ ਕਹਿੰਦੀ, "ਨਹੀਂ, ਪਾਨ ਨਹੀਂ ਖਾਣਾ !"

ਖੁਰਸ਼ੀਦੀ ਬੋਲਿਆ, "ਹੁਣ ਮੇਰੀ ਇੱਜ਼ਤ ਦਾ ਸਵਾਲ ਬਣ ਗਿਆ ਈ, ਖਾ ਲੈ, ਨਹੀਂ ਤੇ ਸਮਝ...ਯਾਰੀ ਖਤਮ।"

ਤੀਮੀਂ ਆਖੇ ਨਹੀਂ ਖਾਣਾ, ਉਹ ਕੰਮਬਖਤ ਕਹੇ ਖਾਹ ਜਾਂ ਕਹਿ--ਜਾਹ ਮੈਂ ਤੇਰਾ ਯਾਰ ਨਹੀਂ।

ਮੈਂ ਵਾੜ 'ਚ ਫਸੇ ਬਿੱਲੇ ਵਾਂਗ ਏਧਰ ਓਧਰ ਝਾਕਾਂ। ਸੁੱਧ-ਬੁੱਧ ਮਾਰੀ ਗਈ, ਕੁਝ ਸਮਝ ਨਾ ਆਵੇ—ਕਿਸ ਦੀ ਮੰਨਾਂ ਕਿਸ ਦੀ ਨਾ ਮੰਨਾਂ।

ਮੇਰੀ ਹਾਲਤ ਨੂੰ ਵੇਖ ਕੇ ਉਸ ਤੋਂ ਹਾਸਾ ਸਾਂਭਿਆ ਨਾ ਗਿਆ। ਉੱਚੀ ਉੱਚੀ ਹੱਸਦਿਆਂ ਉਸ ਮੈਨੂੰ ਘੁੱਟ ਕੇ ਜੱਫੀ ਪਾ ਲਈ। ਬੋਲਿਆ, "ਯਾਰੀ ਕਿਤੇ ਛੋਲਿਆਂ ਦਾ ਵੱਢ ਏ ! ਐਵੇਂ ਟੁਟ ਜਾਏਗੀ ? ...ਨਾਲੇ ਇਹ ਪਾਨ ਤੇ ਮੈਂਆਪਣੇ ਲਈ ਲਿਆਇਆ ਹਾਂ, ਰੋਟੀ ਤੋਂ ਬਾਦ ਖਾਵਾਂਗਾ।"

ਖੁਰਸ਼ੀਦੀ ਦੀ ਉਸ ਜੱਫੀ 'ਚੋਂ ਮਿਲਿਆ ਨਿੱਘ ਮੈਂ ਉਮਰ ਭਰ ਹੰਢਾਇਆ ਹੈ। ...ਤੇ ਅਜ ਜਦ ਉਹ ਟੁਰ ਗਿਆ ਹੈ ਤਾਂ ਉਹ ਨਿੱਘ ਇਕ ਕਸਕ ਦਾ ਰੂਪ ਧਾਰ ਕੇ ਮੇਰੇ ਅੰਦਰ ਕਿਸੇ ਅੰਤਰੀਵ ਗਹਿਰਾਈ ਵਿਚ ਸਮਾ ਗਿਆ ਹੈ।

੧੯੦, ਫੈਕਟਰੀ ਏਰੀਆ,
ਗੋਇੰਦਵਾਲ ਸਾਹਿਬ

# ਰੱਬ ਨੂੰ

[ਸ. ਸੋਹਨ ਸਿੰਘ ਜੋਸ਼ ਨੈਰੋਬੀ (ਕੀਨੀਆ) ਦੇ ਜਗਤ ਪ੍ਰਸਿਧ ਸ਼ਾਇਰ ਹਨ। ਡਾ. ਇਕਬਾਲ ਦੀ ਮਸ਼ਹੂਰ ਨਜ਼ਮ 'ਸ਼ਿਕਵਾ' ਦੇ ਮਜ਼ਮੂਨ ਤੋਂ ਹੀ ਇਹ ਉਹਨਾਂ ਦੀ ਇਕ ਹਰਮਨ-ਪਿਆਰੀ ਕਵਿਤਾ ਹੈ। ਦੋ ਕਵਿਤਾਵਾਂ ਅਸਲ ਵਿਚ ਇਕ ਹੀ ਕਵਿਤਾ ਦੇ ਦੋ ਭਾਗ ਹਨ। —ਸੰਪਾਦਕ]

ਓਹ ਰੱਬਾ ਤੂੰ ਰੱਬ ਏਂ, ਜਾਂ ਹੈਂ ਵੇਂ ਕਸਾਈ।
ਜੋ ਢਾਹੁਣੀ ਸੀ ਦੁਨੀਆਂ ਤਾਂ ਕਾਤੇ ਬਣਾਈ ?

ਕਿਉਂ ਹਿੰਦੂ ਤੇ ਮੁਸਲਿਮ ਤੂੰ ਆਪੋ 'ਚ ਪਾੜੇ ?
ਇਹ ਮੰਦਰ ਤੇ ਮਸਜਿਦ ਕਿਉਂ ਰਲਕੇ ਸਾੜੇ ?

ਤੈਂ ਲੂਹਿਆ ਗਰੰਥਾਂ ਤੇ ਵੇਦਾਂ ਨੂੰ ਆਪੇ।
ਤੈਂ ਥਾਂ ਥਾਂ ਤੇ ਪੈਂਦੇ ਨਾ ਵੇਖੇ ਸਿਆਪੇ।

ਕੀ ਤੇਰੀ ਸੀ ਰਹਿਮਤ ਇਨਸਾਨ ਉੱਤੇ ?
ਕੀ ਗੁੱਸਾ ਨਾ ਆਇਆ ਸੀ ਸ਼ੈਤਾਨ ਉੱਤੇ ?

ਜੇ ਤੇਰੀ ਸੀ ਦੁਨੀਆਂ ਤੂੰ ਰਾਖੀ ਤਾਂ ਕਰਦਾ।
ਜੇ ਰੋਂਦਾ ਸੀ ਕੋਈ ਤੂੰ ਅੱਖਾਂ ਤਾਂ ਭਰਦਾ।

ਕਿਸੇ ਦੇ ਤੈਂ ਤਰਲੇ ਤੇ ਹਾੜੇ ਨਾ ਮੰਨੇ।
ਤੇਰੇ ਅੱਗੇ ਰੱਖ ਕਈਆਂ ਚੂੜੇ ਵੀ ਭੰਨੇ।

ਕਿਉਂ ਚੰਗੇ ਨਾ ਲੱਗੇ ਇਹ ਤੀਆਂ ਤੇ ਗਿੱਧੇ।
ਤੈਂ ਫੜ ਫੜ ਮਾਸੂਮਾਂ ਦੇ ਸੀਨੇ ਵੀ ਵਿੱਧੇ।

ਮਹਿੰਦੀ ਦੀ ਥਾਂ ਤੇ ਕਿਉਂ ਰੱਤ ਨਚੋੜੀ ?
ਸੁਹਾਗਣ ਦੇ ਦਰ ਤੋਂ ਮੁੜੀ ਖ਼ਾਲੀ ਘੋੜੀ।

ਕਿਸੇ ਮਾਂ ਦੇ ਅੱਗੋਂ ਤੈਂ ਬੱਚਾ ਸੀ ਖੋਹਿਆ।
ਕਿਸੇ ਦਾ ਤਾਂ ਦਿਲ ਸੀ ਤੂੰ ਨੇਜ਼ੇ ਪਰੋਇਆ।

ਤੂੰ ਭੈਣਾਂ ਨੂੰ ਭਾਈ ਮਿਲਣ ਵੀ ਨਾ ਦਿੱਤੇ।
ਇਹ ਕਲੀਆਂ ਤੇ ਫੁੱਲ ਤੈਂ ਖਿਲਣ ਵੀ ਨਾ ਦਿੱਤੇ।

ਅੱਖਾਂ ਦੇ ਉੱਤੇ ਤੈਂ ਬੰਨ੍ਹੀ ਸ ਪੱਟੀ।
ਤੂੰ ਰੱਬਾ ਤੇ ਦੱਸ ਇਹਦੇ ਕੀ ਨੇਕੀ ਸੀ ਖੱਟੀ।

ਤੂੰ ਬੰਦੇ ਨੂੰ ਦੱਸ ਖਾਂ ਹਟਾ ਨਹੀਂ ਸੀ ਸਕਦਾ ?
ਤੂੰ ਬੰਦੇ ਨੂੰ ਬੰਦਾ ਬਣਾ ਨਹੀਂ ਸੀ ਸਕਦਾ ?

ਜੇ ਹੁੰਦਾ ਤੇਰੀ ਇੱਕ ਅੱਖ ਦਾ ਇਸ਼ਾਰਾ।
ਲਹਿ ਜਾਂਦਾ ਸਭਸ ਦਾ ਇਹ ਗਰਮੀ ਦਾ ਪਾਰਾ।

ਨਾ ਢਹਿੰਦੀ ਏਹ ਮਸਜਿਦ ਤੇ ਮੁੱਲਾਂ ਨਾ ਰੋਂਦਾ।
ਤੂੰ ਰਹਿਮਤ ਦਾ ਰੱਬਾ ਜੇ ਬੂਹਾ ਨਾ ਢੋਂਦਾ।

ਏਹ ਭਾਈ ਤੇ ਪੰਡਤ ਜੋ ਵੱਡੇ ਪੁਜਾਰੀ।
ਬਣੀ ਬੈਠੇ ਦੇਖੋ ਇਹ ਅੰਨ੍ਹੇ ਸ਼ਿਕਾਰੀ।

ਤੇਰੇ ਏਸ ਬੰਦੇ ਤਰਸ ਕਿਉਂ ਨਹੀਂ ਕੀਤਾ ?
ਪਿਆਲਾ ਬੇ-ਸ਼ਰਮੀ ਦਾ ਭਰ ਭਰ ਕੇ ਪੀਤਾ।

ਦਿੱਤਾ ਕਿਸੇ ਨੇ ਨਾ ਇੱਕ ਬੂੰਦ ਪਾਣੀ।
ਤੂੰ ਸੜਿਆ ਨਾ ਵੇਖੀ ਜਾ ਸੜਦੀ ਜਵਾਨੀ।

ਜਿਹਨੂੰ ਤੂੰ ਹੈਂ ਰੱਬਾ ਇਕ ਇਨਸਾਨ ਕਹਿੰਦਾ।
ਉਹਨੂੰ ਤੂੰ ਸੁਣ ਲੈ ਮੈਂ ਸ਼ੈਤਾਨ ਕਹਿੰਦਾ।

ਬਰਬਾਦ ਕੀਤੀ ਕਿਉਂ ਦੁਨੀਆਂ ਏਹ ਮੇਰੀ।
ਡੁੱਲ੍ਹਾ ਖ਼ੂਨ ਤੱਕਕੇ ਨਾ ਅੱਖ ਡੁੱਲ੍ਹੀ ਤੇਰੀ।

ਕੀ ਹੋਇਆ ਕੁਝ ਵੀ ਸਮਝ ਤਾਂ ਨਹੀਂ ਆਉਂਦਾ।
ਤੂੰ ਧੰਨੇ ਦੇ ਬੰਨੇ ਸੀ ਗਊਆਂ ਚਰਾਉਂਦਾ।

ਦਰੋਪਤਿ ਦੀ ਪੱਤ ਨੂੰ ਤੂੰ ਆਪੇ ਬਚਾਇਆ।
ਤੇ ਔਰਤਾਂ ਦਾ ਦਰਜਾ ਸੀ ਉੱਚਾ ਬਣਾਇਆ।

ਜੇ ਆਉਂਦਾ ਸੀ ਉਦੋਂ ਵੀ ਆ ਨਹੀਂ ਸੀ ਸਕਦਾ ?
ਇਹ ਲੱਖਾਂ ਦਰੋਪਤਿ ਬਚਾ ਨਹੀਂ ਸੀ ਸਕਦਾ ?

ਤੇਰੇ ਦਿਲ ਦੀ ਥਾਂ ਤੇ ਤਾਂ ਪੱਥਰ ਹੈ ਟਿਕਿਆ।
ਜਾਂ ਬੰਦੇ ਦੇ ਵਾਂਗਰ ਹੈ ਈਮਾਨ ਵਿਕਿਆ।

ਕਿਉਂ ਇਸ ਨੂੰ ਢਾਹਿਆ ਜੇ ਤੇਰੀ ਸੀ ਦੁਨੀਆਂ।
ਇਹ ਅੱਜ ਤੋਂ ਹੈ ਰੱਬਾ ਮੇਰੀ ਹੀ ਦੁਨੀਆਂ।

ਤੂੰ ਇਹਨੂੰ ਭਲਾ ਦਸ ਕੀ ਆਜ਼ਾਦ ਕੀਤਾ।
ਬੁੱਲਬੁੱਲ ਲਈ ਪੈਦਾ ਤੂੰ ਸੱਯਾਦ ਕੀਤਾ।

ਤੂੰ ਪਰ ਇਹਦੇ ਕੱਟੇ ਤੇ ਗਰਦਨ ਮਰੋੜੀ।
ਨਾ ਜੀਉਂਦੀ ਨਾ ਮਰਦੀ ਕੀ ਕਰਦੀ ਨਿਗੋੜੀ।

ਜੇ ਤੇਰਾ ਵੀ ਹੁੰਦਾ ਮਿਰੇ ਵਾਂਗ ਭਾਈ।
ਤੂੰ ਕੋਠੇ ਤੇ ਚੜ੍ਹ ਚੜ੍ਹਕੇ ਦੇਂਦਾ ਦੁਹਾਈ।

ਨਾ ਪੁੱਤ ਕੋਈ ਤੇਰਾ ਨਾ ਚਾਚਾ ਨਾ ਤਾਇਆ।
ਤੈਂ ਬੇ.ਰਹਿਮ ਬਣਕੇ ਹਰ ਇਕ ਨੂੰ ਸਤਾਇਆ।

ਤੇਰੇ ਹੱਥ ਹੁੰਦਾ ਜੇ ਰਾਖੀ ਦਾ ਗਾਨਾ।
ਨਾ ਦਿਸਦਾ ਕੋਈ ਫੇਰ ਤੈਨੂੰ ਬਿਗਾਨਾ।

ਸਿਗਾ ਤੂੰ ਤਾਂ ਰੱਬਾ ਪਿਓ ਮਾਂ ਤੋਂ ਬਾਹਰਾ।
ਕਿਸੇ ਦਾ ਨਾ ਬਣਕੇ ਤੈਂ ਦਿੱਤਾ ਸਹਾਰਾ।

"ਰੱਬਾ" ਤੇਰੀ ਹਸਤੀ ਹੈ ਅਰਸ਼ਾਂ ਦੇ ਉੱਤੇ।
ਮੇਰੀ ਤਾਂ ਹੈ ਹਸਤੀ ਫਰਸ਼ਾਂ ਦੇ ਉੱਤੇ।

ਮੈਂ ਤੇਰੀ ਦੁਨੀਆਂ ਮਿਟਾ ਕੇ ਰਹਾਂਗਾ।
ਲਹੂ ਦੀਆਂ ਨਦੀਆਂ ਚਲਾਕੇ ਰਹਾਂਗਾ।

ਹੋ ਜਾ ਤੂੰ ਵੀ ਤਕੜਾ ਕਿ ਮੈਂ ਆਣ ਲੱਗਾ।
ਤੇਰੀ ਨੀਲੀ ਛੱਤ ਨੂੰ ਮੈਂ ਹਾਂ ਢਾਣ ਲੱਗਾ।

ਲਿਆ ਉਹ ਫਰਿਸ਼ਤੇ ਤੇ ਕਿੱਥੇ ਨੇ ਹੂਰਾਂ?
ਜ਼ਖਮਾਂ ਦੇ ਟੋਇਆਂ ਨੂੰ ਹੱਥੀਂ ਮੈਂ ਪੂਰਾਂ।

ਕਿਥੇ ਨੇ ਉਹ ਪਰੀਆਂ ਤੇ ਕਿੱਥੇ ਸਿਤਾਰੇ।
ਲਿਆ ਚੰਦ ਸੂਰਜ ਜੋ ਵੱਡੇ ਗੁਬਾਰੇ।

ਮੇਰਾ ਮੂੰਹ ਕੀ ਤੱਕਨੈ ਮੈਂ ਖਾਲੀ ਨਹੀਂ ਜਾਣਾ।
ਤੂੰ ਢਾਹੀ ਸੀ ਦੁਨੀਆਂ ਮੈਂ ਤੈਨੂੰ ਹੈ ਢਾਹਣਾਂ।

ਨੇਜ਼ੇ ਦੀ ਥਾਂ ਤੇ ਕਲਮ ਨੂੰ ਚਲਾਵਾਂ।
ਤੇ ਥਾਂ ਥਾਂ ਤੋਂ ਤੈਨੂੰ ਮੈਂ ਜ਼ਖਮੀ ਬਣਾਵਾਂ।

ਹਰ ਇੱਕ ਜ਼ਖਮ ਤੇਰਾ ਵੀ ਨਾ-ਸੂਰ ਬਣ ਜਾਏ।
ਤੇ ਅੱਗੇ ਤੋਂ ਤੇਰਾ ਇਹ ਦਸਤੂਰ ਬਣ ਜਾਏ।

ਮੁੜਕੇ ਤੂੰ ਜੋ ਜੋੜੇਂ ਜੋ ਪਾੜੇ ਸੀ ਪਹਿਲਾਂ।
ਬਣਾਵੇਂ ਉਹ ਮੰਦਰ ਜੋ ਢਾਹੇ ਸੀ ਪਹਿਲਾਂ।

ਮਸਜਿਦ ਨੂੰ ਮੁੜਕੇ ਤੂੰ ਆਬਾਦ ਕਰ ਦਏਂ।
ਮੋਮਨ ਦੇ ਹਿਰਦੇ ਨੂੰ ਮੁੜ ਸ਼ਾਦ ਕਰ ਦਏਂ।

ਤਾਂ ਤੇ ਮੈਂ ਮੰਨਾਂ ਜੇ ਲੀਰਾਂ ਨੂੰ ਜੋੜੇਂ।
ਜੋ ਸਾਹਾਂ ਨੂੰ ਤੋੜੇਂ, ਫਕੀਰਾਂ ਨੂੰ ਜੋੜੇਂ।

ਤਦੇ ਹੀ ਮੈਂ ਮੰਨਾਂਗਾ ਬਾਹੋਸ਼ ਤੈਨੂੰ।
ਨਹੀਂ ਮੁੜ ਮੁੜ ਕੇ ਆਉਂਦਾ ਰਹੂ 'ਜੋਸ਼' ਮੈਨੂੰ।

# ਰੱਬ–ਬੰਦੇ ਨੂੰ

ਕਲਜੁਗ ਦੇ ਸੁਣ ਭੋਲੇ ਕਵੀਆ,
ਐਵੇਂ ਊਜਾਂ ਲੌਨਾਂ ਏਂ ਤੂੰ!

ਬਣ ਕੇ ਵਾੜ ਮੈਂ ਖੇਤ ਨੂੰ ਖਾਵਾਂ,
ਏਹ ਕੀ ਕਹਿਰ ਕਮਾਉਨਾ ਏਂ ਤੂੰ।

ਤਿੱਖੀਆਂ ਤਿੱਖੀਆਂ ਲਾ ਲਾ ਚੋਭਾਂ,
ਹਰੇ ਵਾਣ ਅੱਗ ਲਾਇਆ ਨਾ ਕਰ।

ਆਪ ਉਜਾੜ ਕੇ ਦੁਨੀਆਂ ਆਪਣੀ,
ਮੇਰੀ ਦਨੀਆ ਢਾਹਿਆ ਨਾ ਕਰ।

ਮੈਨੂੰ ਦੱਸ ਖਾਂ ਕਿਹੜੇ ਵੇਲੇ,
ਹੰਝੂ ਅੱਖ 'ਚੋਂ ਚੋਇਆ ਨਹੀਂ ਗਾ।

ਭਗਤ ਦੇ ਪੈਰੀਂ ਕੰਡਾ ਲੱਗੇ,
ਜੀ ਭਰਕੇ ਮੈਂ ਰੋਇਆ ਨਹੀਂ ਗਾ।

ਤੂੰ ਐਵੇਂ ਊਜਾਂ ਲਾਈ ਜਾਨੈਂ,
ਤੇਰੀ ਮਰਜੀ ਲਾਈ ਜਾ ਤੂੰ।

ਠੰਡੀ ਭੱਠੀ ਪਾ ਲੈ ਦਾਣੇ,
ਜੇ ਤਿੜਕਣ ਤਿੜਕਾਈ ਜਾ ਤੂੰ।

ਅੱਗ ਪਾਣੀ ਦਾ ਮੇਲ ਨਹੀਂ ਕੋਈ,
ਸਾਗਰ ਨੂੰ ਏਹ ਸਾੜ ਨਹੀਂ ਸਕਦੀ।

ਲੱਖ ਭੜਾਂਬੜ ਲਾਵੀਂ ਭਾਵੇਂ,
ਆਪੋ ਵਿੱਚੀਂ ਪਾੜ ਨਹੀਂ ਸਕਦੀ।

ਰਾਖੀ ਦੀ ਗੱਲ ਸੁਣਲੈ ਮੈਥੋਂ,
ਕੀ ਨਾਨਕ ਏਥੇ ਆਇਆ ਨਹੀਂ ਸੀ?

ਬਾਹੋਂ ਫੜ ਫੜ ਜਿਹਨੇ ਸਭ ਨੂੰ,
ਗੋਡੇ ਮੁੱਢ ਬਿਠਾਇਆ ਨਹੀਂ ਸੀ?

ਪੀਰ ਉਹ ਸਾਂਝਾ, ਫ਼ਕੀਰ ਉਹ ਸਾਂਝਾ;
ਕੀ ਸਾਂਝਾ ਸਬਕ ਪੜ੍ਹਾਇਆ ਨਹੀਂ ਸੀ?

ਤੂੰਹੀਓਂ ਬੰਦਿਆ ਬੰਦਾ ਬਣਕੇ,
ਆਪਣਾ ਫ਼ਰਜ਼ ਨਿਭਾਇਆ ਨਹੀਂ ਸੀ।

ਦੇਂਦਾ ਏਂ ਅੱਜ ਦੋਸ਼ ਤੂੰ ਮੈਨੂੰ,
ਜੋ ਮੂੰਹ ਆਇਆ ਬੋਲੀ ਜਾਨੈਂ।

ਕੁਫ਼ਰ ਤੂਫ਼ਾਨ ਦੇ ਕੰਡੇ ਉੱਤੇ,
ਜੋ ਹੱਥ ਆਇਆ ਤੋਲੀ ਜਾਨੈ।

ਧੰਨੇ ਦੇ ਤਾਂ ਮਾਰੇਂ ਮਿਹਣੇ,
ਪਰ ਤੂੰ ਧੰਨਾ ਬਨ ਨਹੀਂ ਸਕਦਾ।

ਗੰਦ ਦਾ ਪੂਰਾ ਹੈਂ ਤੂੰ ਭਾਵੇਂ,
ਅਕਲ ਦਾ ਅੰਨ੍ਹਾਂ ਬਣ ਨਹੀਂ ਸਕਦਾ।

ਪਾਂਧੇ ਨੇ ਇੱਕ ਦੇ ਕੇ ਵੱਟਾ,
ਇਹਨੂੰ ਮਗਰੋਂ ਲਾਹਿਆ ਹੈਸੀ।

ਕਹਿੰਦਾ ਇਹ ਹੈ ਠਾਕੁਰ ਸੁਣ ਲੈ,
ਬੱਚੇ ਵਾਂਗ ਠਗਾਇਆ ਹੈ ਸੀ।

ਜੋ ਤੂੰ ਮੰਗੇਂ ਮਿਲਸੀ ਤੈਨੂੰ,
ਇਹਨੂੰ ਨਿੱਤ ਧਿਆਇਆ ਕਰ ਤੂੰ।

ਰੋਜ਼ ਉੱਠ ਕੇ ਕਰੀਂ ਤੂੰ ਪੂਜਾ,
ਭੋਜਨ ਭੋਗ ਲਵਾਇਆ ਕਰ ਤੂੰ।

ਜੇ ਇਹ ਖਾਵੇ ਤਾਂ ਤੂੰ ਖਾਈਂ,
ਵੇਖੀਂ ਪਹਿਲਾਂ ਖਾਂਵੀਂ ਨਾ।

ਜੇ ਨਾਂ ਮੰਨੇ ਤੂੰ ਨਾ ਮੰਨੀ,
ਤਰਲੇ ਮਿੰਨਤਾਂ ਪਾਵੀਂ ਨਾ।

ਇਹਦੇ ਵਿਚ ਭਗਵਾਨ ਹੈ ਲੁੱਕਿਆ,
ਏਦਾਂ ਆਖ ਸੁਣਾਇਆ ਸੀਗਾ।

ਲੜ ਸਾਫ਼ੇ ਦੇ ਬੰਨ੍ਹ ਕੇ ਧੰਨਾ,
ਘਰ ਠਾਕੁਰ ਲੈ ਆਇਆ ਸੀਗਾ।

ਤੜਕੇ ਉੱਠਕੇ ਠੰਢੇ ਪਾਣੀ,
ਫੜਕੇ ਖ਼ੂਬ ਨੁਹਾਇਆ ਸੀ ਜਿਨ।

ਸਾਗ ਸਰ੍ਹੋਂ ਦਾ ਰਹੁ ਦਾ ਛੰਨਾ,
ਭਰਕੇ ਝੱਟ ਟਿਕਾਇਆ ਸੀ ਜਿਨ।

ਮੂੰਹ ਮੇਰੇ ਵੱਲ ਵੇਖੇ ਬੈਠਾ,
ਮੈਂ ਵੀ ਬੜਾ ਹੈਰਾਨ ਸੀ ਹੋਇਆ।

ਤੱਕ ਚਤੁਰਾਈ ਪਾਂਧੇ ਦੀ ਮੈਂ,
ਕਿੰਨਾ ਕੁ ਪਰੇਸ਼ਾਨ ਸੀ ਹੋਇਆ।

ਨਾ ਉਹ ਖਾਵੇ ਨਾ ਮੈਂ ਖਾਂਵਾ,
ਆਖਰ ਭੁੱਖ ਵੰਡਾਈ ਨਹੀਂ ਸੀ?

ਭੁੱਖੇ ਭਗਤ ਨੂੰ ਵੇਖਕੇ ਚੰਨਾ,
ਕੀ ਉਹਦੀ ਆਸ ਪੁਜਾਈ ਨਹੀਂ ਸੀ?

ਤੂੰ ਐਵੇਂ ਤਾਨ੍ਹੇ ਮਾਰੇਂ ਮੈਨੂੰ,
ਇੱਕ ਡੰਗ ਭੁੱਖਾ ਰਹਿ ਨਹੀਂ ਸਕਦਾ।

ਭਗਤਾਂ ਦੀ ਤੂੰ ਭੀੜ ਨੂੰ ਬੀਬਾ,
ਇਕ ਪਲ ਸਿਰ ਤੇ ਸਹਿ ਨਹੀਂ ਸਕਦਾ।

ਕੀ ਹੋਇਆ ਜੇ ਨੱਕੇ ਮੋੜੇ,
ਤੜਕੇ ਨਿੱਤ ਜਗਾਉਂਦਾ ਸੀ ਉਹ।

ਲੱਗ ਜਾਂਦਾ ਸੀ ਮੈਂ ਚੁੱਪ ਕੀਤਾ,
ਜਿਹੜੇ ਕਿੱਤੇ ਲਾਉਂਦਾ ਸੀ ਉਹ।

ਅੱਜ ਭਲਾ ਦੱਸ ਠਾਕੁਰ ਹੈ ਨਹੀਂ,
ਜਾਂ ਉਹ ਅੱਜ ਪੁਜਾਰੀ ਨਹੀਂ।

ਮੰਦਰ ਵੀ ਏ ਮਸਜਿਦ ਵੀ ਏ,
ਤੇਰੀ ਸੱਚੀ ਯਾਰੀ ਨਹੀਂ।

ਸੁਣ ਵੇ ਜੇ ਤੂੰ ਚਾਹਵੇਂ ਬੀਬਾ,
ਠਾਕੁਰ ਬਣਕੇ ਆ ਸਕਦਾ ਹਾਂ।

ਬੰਦ ਹੋਕੇ ਮੈਂ ਵੱਟੇ ਅੰਦਰ,
ਤੇਰੀ ਆਸ ਪੁਜਾ ਸਕਦਾ ਹਾਂ।

ਕੌੜੀ ਲਗਦੀ ਏ ਗੱਲ ਸੱਚੀ,
ਸੱਚ ਕਿਸੇ ਨੇ ਜਰਨਾ ਨਹੀਓਂ।

ਹਾਲੇ ਤੇ ਕਈ ਮੁੱਠੀਆਂ ਭਰਦੇ,
ਪਾਣੀ ਕਿਸੇ ਨੇ ਭਰਨਾ ਨਹੀਓਂ।

ਜੋ ਤੂੰ ਚਾਂਹਦਾ ਹੋ ਸਕਦਾ ਸੀ,
ਕਰ ਸਕਦਾ, ਕਰਵਾ ਸਕਦਾ ਸੀ।

ਕਲਮ ਮੇਰੀ ਨੂੰ 'ਜੋਸ਼' ਤੂੰ ਫੜਕੇ
ਜੋ ਚਾਹੁੰਦਾ ਲਿਖਵਾ ਸਕਦਾ ਸੀ।

(੮)

ਪਰਦੇਸੀ ਪੰਜਾਬ

# ਹੀਰ ਮਜਾਜਣ ਆਈ

—ਵਰਿਆਮ ਸਿੰਘ ਸੰਧੂ

ਗੁਰਬਚਨ ਦਾ ਸਮੇਂ ਦਾ ਪਾਬੰਦ ਹੋਣਾ, ਭਾਵੁਕਤਾ ਤੋਂ ਬਚ ਕੇ ਬਾਹਰਮੁਖੀ ਹੋ ਕੇ ਸੋਚਣਾ ਮੈਨੂੰ ਰਾਸ ਆਇਆ। ਮੇਰੇ ਅਗਲੇ ਦਿਨਾਂ ਦੇ ਪ੍ਰੋਗਰਾਮ ਦੀ ਉਸਨੇ ਆਪ ਹੀ ਤਰਤੀਬ ਬਣਾ ਲਈ। ਸਭ ਤੋਂ ਪਹਿਲਾਂ ਤਾਂ ਉਸਨੇ ਸਵੇਰੇ ਮੈਨੂੰ ਨਾਲ ਲਿਜਾ ਕੇ ਵੈਨਕੂਵਰ (ਕੈਨੇਡਾ) ਦੀ ਮੇਰੀ ਸੀਟ ਬੁਕ ਕਰਵਾਈ। ਨਿਊਯਾਰਕ ਤੋਂ ਲੰਡਨ ਵਾਪਸੀ ਦੀ ਸੀਟ ਵੀ ਪੰਦਰਾਂ ਅਗਸਤ ਤੱਕ ਅੱਗੇ ਕਰਾ ਦਿੱਤੀ।

ਅੱਜ ਹੀ ਨਿੰਦੀ ਨੂੰ ਮਿਲਣ ਜਾਣ ਦਾ ਪ੍ਰੋਗਰਾਮ ਬਣਾ ਲਿਆ। ਰਾਹ ਵਿਚ ਇਕ ਵਿਆਹ ਦਾ ਸੱਦਾ-ਪੱਤਰ ਵੀ ਉਹਨਾਂ ਨੇ ਭੁਗਤਾਉਣਾ ਸੀ। ਪਹਿਲਾਂ ਤਾਂ ਵਿਆਹ ਉਤੇ ਬੱਚਿਆਂ ਦਾ ਵੀ ਜਾਣ ਦਾ ਪ੍ਰੋਗਰਾਮ ਸੀ ਪਰ ਹੁਣ ਉਹਨਾਂ ਨੇ ਨਾਂਹ ਕਰ ਦਿੱਤੀ। ਸ਼ਾਇਦ ਉਹ ਰਾਤੀਂ ਮੇਰੇ ਸਾਥ ਵਿਚ ਬੋਰ ਹੋ ਚੁੱਕੇ ਸਨ। ਸਾਰਾ ਰਾਹ ਮੈਂ ਤੇ ਗੁਰਬਚਨ ਆਪਸ ਵਿਚ ਗੱਲਾਂ ਕਰਦੇ ਆਏ ਸਾਂ, ਉਹਨਾਂ ਨਾਲ ਇਕ ਅੱਧ ਵਾਰ ਤੋਂ ਵੱਧ ਜ਼ਬਾਨ ਸਾਂਝੀ ਨਹੀਂ ਸੀ ਹੋ ਸਕੀ। ਉਥੇ ਜੰਮੇ ਪਲੇ ਬੱਚੇ ਆਪਣੀ ਮਰਜ਼ੀ ਬੇਬਾਕੀ ਨਾਲ ਦੱਸ ਸਕਦੇ ਸਨ ਤੇ ਉਹਨਾਂ ਦੀ ਸਾਡੇ ਨਾਲ ਜਾਣ ਤੋਂ ਕੋਰੀ ਨਾਂਹ ਸੀ।

ਹੁਣ ਮੈਂ, ਗੁਰਬਚਨ ਤੇ ਉਸਦੀ ਪਤਨੀ ਸਾਂ। ਉਸਦੀ ਕਾਰ ਯੂਨੀਅਨ ਸਿਟੀ ਤੋਂ ਮੋਡਸਟੋ ਟਾਊਨ ਨੂੰ ਜਾਂਦੀ ਸ਼ਾਹ-ਰਾਹ ਉੱਤੇ ਦੌੜ ਰਹੀ ਸੀ। ਆਸੇ-ਪਾਸੇ ਖੁਸ਼ਕ ਮਿੱਟੀ ਦੀਆਂ ਪਹਾੜੀਆਂ। ਉਹਨਾਂ ਉਤੇ ਸੁਨਹਿਰੀ ਭਾਅ ਮਾਰਦਾ ਸੁੱਕਾ ਘਾਹ। ਹਰੇ ਰੁੱਖ, ਕਿਧਰੇ ਪਹਾੜੀਆਂ ਉੱਤੇ ਵੱਡੇ ਵੱਡੇ ਪੌਣ ਕੁੱਕੜ ਹਵਾ ਵਿਚ ਹਿੱਲ ਰਹੇ।

"ਇਹ ਵਿੰਡ ਮਿਲਜ਼ ਨੇ...ਹਵਾ ਨਾਲ ਜਨਰੇਟਰ ਚੱਲਦੇ ਹਨ ਤੇ ਬਿਜਲੀ ਪੈਦਾ ਕਰਦੇ ਹਨ। ਏਥੇ ਇਸ ਤਰੀਕੇ ਨਾਲ ਵੀ ਬਿਜਲੀ ਪੈਦਾ ਹੁੰਦੀ ਹੈ। ਆਪਣੇ ਵਾਂਗ ਏਥੇ ਬਿਜਲੀ ਪਲ-ਪਲ ਪਿਛੋਂ ਅੱਖ-ਮਟੱਕਾ ਨਹੀਂ ਕਰਦੀ। ਬਹੱਤਰ ਤੋਂ ਲੈ ਕੇ ਹੁਣ ਤੱਕ ਇਕ ਵਾਰ ਗਈ ਬਿਜਲੀ ਤਿੰਨ ਘੰਟੇ। ਇਥੇ ਬਿਜਲੀ ਜਾਣ ਨਾਲ ਹੋਏ ਨੁਕਸਾਨ ਦਾ ਮੁਆਵਜ਼ਾ ਲਿਆ ਜਾ ਸਕਦਾ ਹੈ। ਏਥੋਂ ਤੱਕ ਕਿ ਫਰਿਜ ਵਿਚ ਖਰਾਬ ਹੋ ਗਏ ਸਮਾਨ ਦੇ ਪੈਸੇ ਵੀ ਵਸੂਲੇ ਜਾ ਸਕਦੇ ਹਨ।"

ਮੇਰੇ ਪੁੱਛਣ 'ਤੇ ਗੁਰਬਚਨ ਦੱਸ ਰਿਹਾ ਸੀ। ਕਦੀ ਆਪਣੇ ਬਾਰੇ, ਕਦੀ ਪਰਿਵਾਰ ਬਾਰੇ, ਕਦੀ ਅਮਰੀਕਾ ਬਾਰੇ ਤੇ ਕਦੀ ਉਸ ਚੌਗਿਰਦੇ ਬਾਰੇ ਜਿਸ 'ਚੋਂ ਅਸੀਂ ਗੁਜ਼ਰ ਰਹੇ ਸਾਂ। ਆਸੇ-ਪਾਸੇ ਅਖਰੋਟ, ਆੜੂ, ਬਦਾਮ ਤੇ ਅੰਗੂਰਾਂ ਦੇ ਬਾਗ ਸਨ। ਆਬਾਦੀ ਬਹੁਤ ਵਿਰਲੀ ਵਿਰਲੀ ਸੀ। ਮੀਲਾਂ ਤੱਕ ਹਰਿਆਲੇ ਖੇਤ ਫੈਲੇ ਹੋਏ। ਸੜਕਾਂ ਕਿਨਾਰੇ ਕਨੇਰ ਦੇ ਚਿੱਟੇ, ਗੁਲਾਬੀ ਫੁੱਲ ਮਹਿਕਾਂ ਖਿਲਾਰ ਰਹੇ ਸਨ। ਗੁਰਬਚਨ ਨੇ ਅੰਗੂਰਾਂ ਦੇ ਮੀਲਾਂ ਤੱਕ ਫੈਲੇ ਖੇਤਾਂ ਵੱਲ ਇਸ਼ਾਰਾ ਕੀਤਾ :

"ਏਥੇ ਫ਼ਲ ਬਹੁਤ ਹੈ...ਫੂਡ ਵੀ...ਆਪਣੇ ਬੰਦਿਆਂ ਨੂੰ ਨਹੀਂ ਲੱਭਦੀ ਏਥੇ ਡੰਗਰਾਂ ਨੂੰ ਵੀ ਸੌਗੀ ਖਾਣ ਨੂੰ ਮਿਲ ਜਾਂਦੀ ਹੈ...ਏਨੀ ਬਹੁਲਤਾ ਹੈ...ਅਨਾਜ ਦੀ...।"

ਗੁਰਬਚਨ ਆਪਣੇ ਸੰਘਰਸ਼ ਦੀ ਕਹਾਣੀ ਵੀ ਦੱਸ ਰਿਹਾ ਸੀ, "ਵਿਆਹ ਤੋਂ ਪਿਛੋਂ ਜਦੋਂ ਮੈਂ ਆਇਆ ਤਾਂ ਨਿੰਦੀ ਹੁਰੀਂ ਮੈਨੂੰ ਫਰੇਜ਼ਨੋਂ ਲੈ ਗਏ। ਦੋਵੇਂ ਭੈਣਾਂ ਵੀ ਇਹ ਕੰਮ 'ਤੇ ਚਲੇ ਗਈਆਂ। ਮੈਂ ਇਕੱਲਾ। ਨੌਂ ਕੁ ਵਜੇ, ਖਾਣ-ਪੀਣ ਤੋਂ ਬਾਦ ਮੈਂ ਬਾਹਰ ਗਿਆ ਤੇ ਪੋਸਟ ਆਫਿਸ ਲੱਭਿਆ। ਇਹ ਸਭ ਮੇਰੀ ਇਸ ਹਿੰਮਤ 'ਤੇ ਬਹੁਤ ਖ਼ੁਸ਼ ਹੋਏ। ਫਿਰ ਸ਼ੁਰੂ ਹੋਈ ਸੰਘਰਸ਼ ਦੀ ਕਹਾਣੀ।"

ਗੁਰਬਚਨ ਨੇ ਕਾਰ ਦੀ ਪਿਛਲੀ ਸੀਟ 'ਤੇ ਬੈਠੀ ਪਤਨੀ ਵੱਲ ਧੌਣ ਮੋੜੀ, "ਏਸ ਭਾਗਵਾਨ ਦਾ ਬੜਾ ਆਸਰਾ ਰਿਹਾ...ਛੇ ਮਹੀਨੇ ਤਾਂ ਏਸੇ ਦੀ ਕਮਾਈ ਨਾਲ ਗੁਜ਼ਾਰਾ ਕੀਤਾ! ਕੰਮ ਕਿਧਰੇ ਮਿਲੇ ਨਾ। ਇਕ ਵਾਰ ਮੈਂ ਆਪ ਹੀ ਸਿਰ 'ਤੇ ਪੱਗ ਬੰਨ੍ਹੀ ਤੇ ਕਿਸੇ ਦਫ਼ਤਰ ਵਿਚ ਕੰਮ ਪੁੱਛਣ ਲਈ ਜਾ ਵੜਿਆ। ਅਗਲਾ ਪਹਿਲਾਂ ਹੀ ਕਿਤੇ ਅੱਕਿਆ ਬੈਠਾ ਸੀ। ਮੇਰੀ ਗੱਲ ਸੁਣਦਿਆਂ ਭੜਕ ਉਠਿਆ। ਅੱਖਾਂ ਲਾਲ ਕਰ ਕੇ ਮੂੰਹ 'ਚੋਂ ਝੱਗ ਸੁੱਟਦਿਆਂ ਮੈਨੂੰ ਚੀਕ ਕੇ ਆਖਿਆ, "ਗੇਟ-ਆਊਟ।"

"ਬਾਬਾ ਸੋਹਣ ਸਿੰਘ ਭਕਨਾ ਨੂੰ ਵੀ ਕਿਸੇ ਅਮਰੀਕਨ ਨੇ ਕੰਮ ਮੰਗਣ ਗਿਆਂ ਆਖਿਆ ਸੀ, "ਮੇਰਾ ਜੀਅ ਕਰਦਾ ਮੈਂ ਤੈਨੂੰ ਗੋਲੀ ਮਾਰ ਦਿਆਂ।" ਪੁੱਛਣ

’ਤੇ ਕਿਹਾ ਸੀ ਕਿ ਤੁਸੀ ਤੇਤੀ ਕਰੋੜ ਭਾਰਤੀ ਬੰਦੇ ਹੋ ਜਾਂ ਭੇਡਾਂ ਜਿਨ੍ਹਾਂ ’ਤੇ ਮੁੱਠੀ ਭਰ ਅੰਗਰੇਜ਼ ਰਾਜ ਕਰ ਰਹੇ ਨੇ ..ਉਸੇ ਅਮਰੀਕਨ ਨੇ ਬਾਬਾ ਭਕਨਾ ਨੂੰ ਅੱਗੋਂ ਕਿਹਾ ਸੀ, “ਜਾਹ ! ਮੇਰੀ ਬੰਦੂਕ ਲੈ ਜਾਹ...ਤੇ ਪਹਿਲਾਂ ਆਪਣੇ ਦੇਸ਼ ਨੂੰ ਆਜ਼ਾਦ ਕਰਵਾ, ਫਿਰ ਮੇਰੇ ਕੋਲ ਆਵੀਂ...ਮੈਂ ਤੈਨੂੰ ਬਾਹਵਾਂ ਖੋਲ੍ਹ ਕੇ ਮਿਲਾਂਗਾ ਤੇ ਕੰਮ ਵੀ ਦਿਆਂਗਾ।”

ਇਹ ਗੱਲ ਸੁਣਾ ਕੇ ਗੁਰਬਚਨ ਕੁਝ ਚਿਰ ਖਾਮੋਸ਼ੀ ਵਿਚ ਉੱਤਰ ਗਿਆ ਤੇ ਫਿਰ ਜਿਵੇਂ ਖ਼ਲਾਅ ਨੂੰ ਸਵਾਲ ਕੀਤਾ, “ਪਰ ਬਾਬੇ ਭਕਨੇ ਦੀ ‘ਔਲਾਦ’ ਅਸੀਂ ਤਾਂ ‘ਆਜ਼ਾਦ’ ਸਾਂ। ਪਰ ਭਾ ਜੀ ਪੈਸੇ ਬਿਨਾਂ ਆਜ਼ਾਦੀ ਕਾਹਦੀ !” ਉਹਨੇ ਉਹਨਾਂ ਦਿਨਾਂ ਨੂੰ ਯਾਦ ਕਰਕੇ ਹਉਕਾ ਲਿਆ।

“ਮੈਂ ਬੜੇ ਦੁਖੀ ਮਨ ਨਾਲ ਘਰ ਆਇਆ। ਪਿੰਡ, ਘਰ ਤੇ ਮਾਪਿਆਂ ਨੂੰ ਯਾਦ ਕਰਕੇ ਬਹੁਤ ਰੋਇਆ। ਫਿਰ ਮੈਂ ਰੱਜ ਕੇ ਸ਼ਰਾਬ ਪੀਤੀ, ਬਹੁਤ ਸ਼ਰਾਬ ਪੀਣ ਲੱਗ ਪਿਆ ਮੈਂ ਫਰਸਟਰੇਸ਼ਨ ’ਚ।...ਪਰ ਮੇਰੀ ਵਾਈਫ਼ ਨੇ ਮੈਨੂੰ ਸਾਂਭ ਲਿਆ। ਫਿਰ ਓਕਲੈਂਡ ਵਿਚ ਮੈਨੂੰ ਸੁਤੰਤਰ ਜੌਬ ਮਿਲੀ। ਪੂਰੇ ਛੇ ਮਹੀਨੇ ਬਾਦ। ਇਕ ਹਜ਼ਾਰ ਡਾਲਰ ਦੀ। ਫਿਰ ਮੈਂ ਇਹਨਾਂ ਦੇ ਭਰਾ ਦੀ ਫੈਕਟਰੀ ਵਿਚ ਬਤੌਰ ਟੈਕਨੀਸ਼ੀਅਨ ਜੌਬ ਕੀਤੀ। ਅੱਗੇ ਪੜ੍ਹਾਈ ਕੀਤੀ ਇੰਜੀਨੀਅਰਿੰਗ ਦੀ।”

ਪਿਛੋਂ ਗੁਰਬਚਨ ਦੀ ਪਤਨੀ ਬੋਲੀ, “ਪਹਿਲਾਂ ਤਾਂ ਭਾਜੀ ਇਹ ਬੜੇ ਪਰੇਸ਼ਾਨ। ਸ਼ਰਾਬ ਬਹੁਤ ਪੀਣੀ। ਕੰਧਾਂ ਵੱਲ ਵੇਖੀ ਜਾਣਾ...ਫਿਰ ਮੈਂ ਹੌਂਸਲਾ ਧਰਨ ਲਈ ਕਿਹਾ। ਮੈਂ ਆਖਿਆ, “ਮੈਂ ਜੂ ਹਾਂ ਤੁਹਾਡੇ ਨਾਲ ..ਫਿਕਰ ਕਾਹਦਾ। ਮੈਂ ਜੀ—ਜਦੋਂ ਇਹ ਪੜ੍ਹਦੇ ਸਨ ਤਾਂ ਕਈ ਕਈ ਘੰਟੇ ਬੈਠ ਕੇ ਇਹਨਾਂ ਦਾ ਹੋਮ-ਵਰਕ ਨਾਲ ਕਰਵਾਉਣਾ— ਜਿਸ ਦਿਨ ਇੰਦਰਾ ਗਾਂਧੀ ਮਰਨ ਦੀ ਖ਼ਬਰ ਆਈ...ਮੈਂ ਉਦੋਂ ਹੋਮ-ਵਰਕ ਕਰ ਰਹੀ ਸਾਂ ਇਨ੍ਹਾਂ ਦਾ।...” ਉਹ ਮਾਣ ਵਿਚ ਭਰ ਕੇ ਮੁਸਕਰਾਈ।

“ਹੁਣ ਫਿਰ ਸਭ ਖ਼ੁਸ਼ੀਆਂ ਹੀ ਖ਼ੁਸ਼ੀਆਂ ਨੇ ?” ਮੈਂ ਉਹਨੂੰ ਟੋਹਣਾ ਚਾਹਿਆ।

“ਖ਼ੁਸ਼ੀ ਤਾਂ ਭਾ ਜੀ ਬੱਸ...” ਉਹ ਕੁਝ ਪ੍ਰਭਾਸ਼ਿਤ ਕਰਦਾ ਕਰਦਾ ਰੁਕ ਗਿਆ।

“...ਸਭ ਤੋਂ ਵੱਡੀ ਖ਼ੁਸ਼ੀ ਤਾਂ ਇਹੋ ਹੀ ਹੈ ਕਿ ਫੈਮਿਲੀ ਨਾਲ ਮਿਲ ਬੈਠਣ ਦਾ ਫਰੀ ਟਾਈਮ ਮਿਲ ਜਾਵੇ। ਬਚਪਨ ਤੋਂ ਇਕ ਸੁਪਨਾ ਹੁੰਦਾ ਸੀ ਕਾਰ ਲੈਣ ਦਾ। ਉਹ ਪੂਰਾ ਹੋਇਆ। ਇਹ ਮੇਰੀ ਤੀਜੀ ਨਵੀਂ ਕਾਰ ਹੈ . ਤਿੰਨ ਹੀ ਪੀੜ੍ਹੀਆਂ ਹਨ ਏਥੇ। ਸਾਡੇ ਵਰਗੀ ਵਿਚਕਾਰਲੀ ਪੀੜ੍ਹੀ, ਬਜ਼ੁਰਗਾਂ ਤੇ ਨਵੀਂ ਨਸਲ ਦੀ ਚੱਕੀ ਦੇ ਪੁੜਾਂ ਵਿਚ ਪਿਸ ਰਹੀ ਹੈ। ਪੈਸਾ ਵੀ ਹੈ...ਪਰ ਆਟੇ ਵਾਂਗ ਪਿਸਦੇ ਵੀ ਹਾਂ। ਨਵੀਂ ਨਸਲ ਦੇ ਹੱਥਾਂ ’ਚੋਂ ਨਿਕਲ ਜਾਣ ਦਾ ਖ਼ਤਰਾ ਹਰ ਵੇਲੇ ਅਤੇ ਬਜ਼ੁਰਗਾਂ ਦੇ ਤਾਅਨੇ ਹਰ ਪਲ ਕਿ ਅਸੀਂ ਉਹਨਾਂ ਵੱਲ ਬਣਦਾ ਧਿਆਨ ਨਹੀਂ ਦਿੰਦੇ ..ਖ਼ੁਸ਼ੀ ?...ਭਾ ਜੀ ਕੀ ਨਿਰਾ ਪੈਸਾ ਹੀ ਖ਼ੁਸ਼ੀ ਦਿੰਦਾ ਹੈ ?...”

ਉਸਨੇ ਉਲਟਾ ਮੈਨੂੰ ਸੁਆਲ ਕਰ ਦਿੱਤਾ। ਪਰ ਮੇਰੇ ਜੁਆਬ ਦੇਣ ਤੋਂ ਪਹਿਲਾਂ ਉਸਨੇ ਆਪਣੀ ਕਾਰ ਪਾਰਕ ਕਰਨ ਲਈ ਧਿਆਨ ਓਧਰ ਪਰਤਾ ਲਿਆ। ਅਸੀਂ ਵਿਆਹ-ਮੰਡਪ ਵਿਚ ਪਹੁੰਚ ਚੁੱਕੇ ਸਾਂ। ਪੰਜਾਬ ਦੇ ਵੱਡੇ ਸ਼ਹਿਰਾਂ ਦੇ ਮੈਰਿਜ ਪੈਲਿਸਾਂ ਵਰਗਾ ਮਾਹੌਲ ਸੀ। ਸੁਹਣੇ ਕੱਪੜਿਆਂ ਵਿਚ ਸੱਜੇ ਫੱਬੇ ਮਰਦ ਔਰਤਾਂ ਖਾਣ-ਪੀਣ ਵਿਚ ਰੁਝੇ ਹੋਏ ਸਨ। ਸਟੇਜ ਉਪਰ ਗੀਤ-ਸੰਗੀਤ ਵਾਲੀ ਮੰਡਲੀ ਦੇ ਸਾਜ਼ਾਂ ਦਾ ਸ਼ੋਰ ਸੀ ਤੇ ਸਾਹਮਣੇ ਵਿਦੇਸ਼ਾਂ ਵਿਚ ਰਹਿੰਦੇ ਪੰਜਾਬੀ ਗੱਭਰੂ ਅਤੇ ਮੁਟਿਆਰਾਂ ਨੱਚ ਨੱਚ ਕਮਲੇ ਹੋ ਰਹੇ ਸਨ. ਇਕ ਸੋਹਣੀ ਮਜਾਜਣ ਨੱਚਣ ਵਾਲਿਆਂ ਦੀ ਭੀੜ ’ਚੋਂ ਥੋੜ੍ਹਾ ਜਿਹਾ ਪਾਸੇ ਹੋ ਕੇ ਲੱਕ ਮਚਕੋੜਦੀ ਤਿਲੇਦਾਰ ਜੁੱਤੀ ਵਾਲੇ ਪੱਬਾਂ ਉੱਤੇ ਨੱਚ ਰਹੀ ਸੀ। ਸ਼ਾਇਦ ਉਸਨੂੰ ਡਰ ਸੀ ਕਿ ਹਜ਼ਾਰਾਂ ਵਿਚ ਹੀਰ ਗੁੱਝੀ ਨਾ ਰਹਿ ਜਾਵੇ।

“ਇਹ ਜਿਹੜੀਆਂ ਸੋਨੇ ਨਾਲ ਗਲ ਗਲ ਲੱਦੀਆਂ ਮੜਕਦਾਰ ਬੀਬੀਆਂ ਨੇ...ਇਹਨਾਂ ਦਾ ਹੁਣ ਵਾਲਾ ਜਲੌਅ ਵੇਖੋ ਤੇ ਫਿਰ ਇਹਨਾਂ ਨੂੰ ਕਿਧਰੇ ਬੇਰੀਆਂ ਤੋੜਦੀਆਂ ਵੇਖੋ”...ਗੁਰਬਚਨ ਦੀ ਗੱਲ ਵੱਲ ਧਿਆਨ ਦਿੰਦਿਆਂ ਮੈਂ ਬੋਲੀ ਸੁਣੀ :

“ਪਹਿਲਾਂ ‘ਲੈਣ’ ਤੇ ਸੁੱਟ ਲਏ ਬਾਲੇ, ਉੱਤੇ ‘ਲੈਣ’ ਟਿਕਾਈ
ਰਸਤਾ ਛੱਡ ਦਿਓ ਹੀਰ ਮਜਾਜਣ ਆਈ”।

ਰਿਸ਼ਤੇਦਾਰ ਇਕ ਦੂਜੇ ਨੂੰ ਮਿਲ ਰਹੇ ਸਨ। ਰਿਸ਼ਤਾ ਮਝੈਲਾਂ ਦਾ ਆਪਸ ਵਿਚ ਹੋਇਆ ਸੀ। ਮੇਰੇ ਪਿੰਡਾਂ ਦੇ ਨੇੜੇ ਤੇੜੇ ਦੇ ਲੋਕ ਸਨ। ਕੁਝ ਦੂਰੋਂ ਨੇੜਿਓਂ ਜਾਣੂ ਬੰਦਿਆਂ ਨੂੰ ਗੁਰਬਚਨ ਮੈਨੂੰ ਵੀ ਮਿਲਾ ਰਿਹਾ ਸੀ। ਮੈਨੂੰ ਹੈਰਾਨੀ ਭਰੀ ਖ਼ੁਸ਼ੀ ਹੋਈ ਕਿ ਏਥੇ ਵੀ ਮੇਰੇ ਇਲਾਕੇ ਦੇ ਮੈਨੂੰ ਜਾਨਣ ਵਾਲੇ ਕੁਝ ਲੋਕ ਮਿਲ ਰਹੇ। ਗੁਰਬਚਨ ਕਹਿਣ ਲੱਗਾ, “ਏਥੇ ਆਮ ਪ੍ਰਚਲਤ ਗੱਲ ਹੈ ਕਿ ਜੇ ਦੋ ਅਜਨਬੀ ਜੱਟ

ਇਕ ਦੂਜੇ ਨੂੰ ਕਿਧਰੇ ਮਿਲ ਪੈਣ ਤਾਂ ਤਿੰਨਾਂ ਮਿੰਟਾਂ ਦੇ ਵਿਚ ਵਿਚ ਜੇ ਉਹਨਾਂ ਦੀ ਜਾਣ-ਪਛਾਣ ਜਾਂ ਰਿਸ਼ਤੇਦਾਰੀ ਨਹੀਂ ਨਿਕਲਦੀ ਤਾਂ ਸਮਝੋ ਉਹਨਾਂ ਵਿਚੋਂ ਇਕ ਜਣਾ ਜੱਟ ਨਹੀਂ ਹੈ।"

ਮੈਨੂੰ ਜਾਪਿਆ ਜਿਵੇਂ ਮੈਂ ਅੰਬਰਸਰ ਵਿਚ ਕਿਸੇ ਵਿਆਹ ਵਿਚ ਫਿਰ ਰਿਹਾ ਹੋਵਾਂ। ਸਿਰਫ ਖਾਣਾ ਖਾਣ ਵਾਲੀਆਂ ਕੁਰਸੀਆਂ ਉੱਤੇ ਇਕ ਪਾਸੇ ਬੈਠੇ ਕੁਝ ਗੋਰੇ ਪ੍ਰਾਹੁਣਿਆਂ ਨੂੰ ਵੇਖ ਕੇ ਲੱਗਦਾ ਸੀ ਕਿ ਵਿਆਹ ਅਮਰੀਕਾ ਵਿਚ ਹੋ ਰਿਹਾ ਹੈ। ਇਹ ਸੰਬੰਧਿਤ ਪਰਿਵਾਰਾਂ ਨਾਲ ਮੇਲਜੋਲ ਰੱਖਣ ਵਾਲੇ ਕੁਝ ਗੋਰੇ ਸਨ ..ਜਿਨ੍ਹਾਂ ਵਿਚੋਂ ਵਧੇਰੇ ਕਿਸਾਨੀ ਕਿੱਤੇ ਨਾਲ ਜੁੜੇ ਹੋਏ ਸਨ।

ਅਸੀਂ ਖਾਣਾ ਖਾਧਾ। ਗੁਰਬਚਨ ਨੇ ਸ਼ਗਨ ਦਿੱਤਾ ਤੇ ਅਸੀਂ ਅੱਗੇ ਨੂੰ ਤੁਰ ਪਏ। ਫਰੇਜ਼ਨੋ ਨੇੜੇ ਆ ਰਿਹਾ ਸੀ। ਗੁਰਬਚਨ ਉੱਡਿਆ ਜਾ ਰਿਹਾ ਸੀ।

"ਇਸ ਸੜਕ ਤੇ ਕਾਰ ਕਿੰਨੀ ਰਫਤਾਰ ਨਾਲ ਚਲਾਈ ਜਾ ਸਕਦੀ ਹੈ?" ਮੈਂ ਪੁਛਿਆ! ਮੈਨੂੰ ਹਰ ਵੇਲੇ ਇਹੋ ਡਰ ਲੱਗਾ ਰਹਿੰਦਾ ਸੀ ਕਿ ਉਸ ਕਾਰ ਨੂੰ ਕਿਧਰੇ 'ਟਿਕਟ' ਨਾ ਮਿਲ ਜਾਵੇ ਜਿਸ ਵਿਚ ਮੈਨੂੰ ਲਿਜਾਇਆ ਜਾ ਰਿਹਾ ਸੀ। ਉਂਜ ਵੀ ਤਾਂ ਗੁਰਬਚਨ ਆਪ ਹੀ ਦੱਸ ਰਿਹਾ ਸੀ ਕਿ ਏਥੇ ਸੜਕਾਂ 'ਤੇ ਰਾਡਾਰ ਵੀ ਲੱਗੇ ਹੁੰਦੇ ਨੇ, ਜੋ ਸਪੀਡ ਨੋਟ ਕਰ ਲੈਂਦੇ ਹਨ। ਕਿਤਿਓਂ ਵੀ ਪੁਲਿਸ ਦੀ ਗੱਡੀ ਨਿਕਲ ਸਕਦੀ ਸੀ। ਅਜੇ ਸਵੇਰੇ ਹੀ ਅਸੀਂ ਜਦੋਂ ਸ਼ਹਿਰ ਵਿਚ ਨਿਕਲੇ ਸਾਂ ਤਾਂ ਇਕ ਗੋਰੀ ਕੁੜੀ ਦੀ ਕਾਰ ਪਿੱਛੇ ਪੁਲਿਸ ਵਾਲਾ ਲਾਲ ਪੀਲੀਆਂ ਬੱਤੀਆਂ ਜਗਾਉਂਦਾ ਆਪਣੀ ਕਾਰ ਨਾਲ ਉਸ ਨੂੰ ਘੇਰ ਕੇ ਟਿਕਾਣੇ 'ਤੇ ਲਿਜਾ ਕੇ ਕਾਰ ਰੋਕਣ ਲਈ ਮਜਬੂਰ ਕਰ ਰਿਹਾ ਸੀ, ਜਿਵੇਂ ਸਾਹਨ ਗਾਂ ਮਗਰ ਭੱਜਾ ਫਿਰਦਾ ਹੋਵੇ।

"...ਸੱਤਰ ਮੀਲ ਤੱਕ।"

ਗੁਰਬਚਨ ਜੋ ਆਪ ਨੇਮਾਂ ਦਾ ਬੜਾ ਪਾਬੰਦ ਹੈ ਉਹਦੀ ਕਾਰ ਦੀ ਸੂਈ ਸੌ ਮੀਲ ਪ੍ਰਤੀ ਘੰਟਾ ਉਤੇ ਕੰਬ ਰਹੀ ਸੀ, ਮੈਂ ਮਖ਼ੌਲ ਕੀਤਾ ਤਾਂ ਹੱਸ ਕੇ ਕਹਿਣ ਲੱਗਾ, "...ਖੁਲ੍ਹੀ ਸੜਕ ਵੇਖ ਕੇ ਇਹ ਨੇਮ ਮੇਰੇ ਕੋਲੋਂ ਪਾਲ ਨਹੀਂ ਹੁੰਦਾ!"

ਤੇਜ਼ ਚਲਦੀ ਕਾਰ ਵੱਲ ਵੇਖਦਿਆਂ ਮੇਰੇ ਮਨ ਵਿਚ ਵਿਆਹ ਵਿਚ ਪੈਂਦੀ ਲੋਕ-ਬੋਲੀ ਗੂੰਜੀ –

"ਰਸਤਾ ਛੱਡ ਦਿਓ ..ਹੀਰ ਮਜਾਜਣ ਆਈ"

ਤਿੱਲੇਦਾਰ ਜੁੱਤੀ ਵਾਲੀ ਨੱਚਦੀ ਮਜਾਜਣ ਅਤੇ ਵਿਆਹ ਦੇ ਪੰਜਾਬੀ ਮਾਹੌਲ ਨੂੰ ਯਾਦ ਕਰਕੇ ਮੈਂ ਮਨ ਵਿਚ ਆਖਿਆ— ਸਾਡੇ ਇਹਨਾਂ ਲੋਕਾਂ ਦੇ ਦੁੱਖ ਵੀ ਸੱਚੇ ਨੇ, ਪਰ ਇਹਨਾਂ ਨੇ ਇਥੋਂ ਦੇ ਸੁੱਖਾਂ ਨੂੰ ਮਾਣਦਿਆਂ ਰਸ ਕੇ ਤੇ ਰੱਜ ਕੇ ਜੀਣਾ ਵੀ ਸਿਖ ਲਿਆ ਹੈ।

## ਆਪਣਾ ਅਸਮਾਨ

ਸੂਰਜ ਢਾਲੇ ਪੈ ਗਿਆ ਸੀ। ਵਗਦੀ ਹਵਾ ਦਾ ਸੇਕ ਮੱਠਾ ਪੈ ਚੁਕਾ ਸੀ। ਅਸੀਂ ਨਿੰਦੀ ਦੇ ਖੇਤਾਂ ਵਿਚ ਬਦਾਮਾਂ ਦੀ ਛਾਵੇਂ ਸੈਰ ਕਰ ਰਹੇ ਸਾਂ। ਕਦੀ ਜ਼ਮੀਨ ਤੇ ਡਿੱਗਾ ਬਦਾਮ ਚੁਕ ਕੇ ਤੇ ਕਦੀ ਤੁਰੇ ਜਾਂਦਿਆਂ ਕਿਸੇ ਟਹਿਣੀ ਨਾਲੋਂ ਸੁੱਕਾ ਬਦਾਮ ਤੋੜ ਕੇ ਹੱਥ ਨਾਲ ਬੜੀ ਅਸਾਨੀ ਨਾਲ ਗਿਰੀ ਕੱਢਦੇ ਤੇ ਦੰਦਾਂ ਨਾਲ ਚਿੱਥਦੇ ਪਿਛਲੇ ਸਾਲਾਂ ਉਪਰ ਤੈਰ ਰਹੇ ਸਾਂ। ਲਗਪਗ ਪੰਝੀ ਸਾਲ ਹੋ ਗਏ ਸਨ ਸਾਨੂੰ ਨਿਖੜਿਆਂ। ਨਿੰਦੀ ਆਪਣੇ ਬਾਪ ਕੋਲ ਅਮਰੀਕਾ ਆ ਗਿਆ ਸੀ। ਪਿਛਲੇ ਪੰਝੀ ਸਾਲਾਂ ਤੋਂ ਕਦੀ-ਕਦੀ ਨਵੇਂ ਸਾਲ ਦੇ ਆਏ ਕਾਰਡ ਰਾਹੀਂ ਇਸ਼ਾਰਾ-ਮਾਤਰ ਸੁੱਖ-ਸਾਂਦ ਪੁਛਦਾ ਰਿਹਾ ਸੀ। ਮੇਰੇ ਕੋਲੋਂ ਤਾਂ ਏਨਾ ਵੀ ਨਹੀਂ ਸੀ ਸਰਿਆ। ਸਾਡੇ ਕੋਲ ਪਿਛਲੇ ਸਾਲਾਂ ਦਾ ਕਿੰਨਾ ਕੁਝ ਪੁੱਛਣ-ਦੱਸਣ ਵਾਲਾ ਸੀ।

ਓਦੋਂ ਸਾਹਿਤ ਵਿਚ ਖੱਬੇ ਪੱਖੀ ਵਿਚਾਰਧਾਰਾ ਵਾਲਿਆਂ ਦਾ ਬੋਲ-ਬਾਲਾ ਸੀ। ਜੁਝਾਰ-ਵਿਦਰੋਹੀ ਦੌਰ ਦਾ ਸਾਹਿਤ ਧੜਾਧੜ ਛਪ ਰਿਹਾ ਸੀ। ਨਿੱਤ ਨਵੇਂ ਲੇਖਕ ਅਤੇ ਨਵੇਂ ਪਰਚੇ ਉਦੇ ਹੋ ਰਹੇ ਸਨ। ਨਿੰਦੀ ਨੂੰ ਕਵਿਤਾ ਲਿਖਣ ਦਾ ਸ਼ੌਕ ਸੀ। ਉਸ ਕੋਲ ਪੈਸੇ ਸਨ ਤੇ ਉਹਨੇ ਇਕ ਪਰਚਾ ਕਢਿਆ 'ਜੁਝਾਰ'। ਇਸ ਦੇ ਕੁਝ ਅੰਕ ਛਪੇ। ਮੁਖਤਾਰ ਗਿੱਲ, ਲੋਕ ਨਾਥ, ਗੁਲ ਚੌਹਾਨ, ਅਤੇ ਸਿੰਘ ਅਤੇ ਮੇਰੇ ਸਮੇਤ ਅਸੀਂ ਉਸ ਦੇ ਸਹਿਯੋਗੀ ਸਾਂ। ਉਹ ਪੁਰਾਣੀਆਂ ਦੋਸਤੀਆਂ ਬਾਰੇ ਭਾਵੁਕ ਹੋ ਰਿਹਾ ਸੀ ਤੇ ਬਾਰ-ਬਾਰ ਇਕ-ਇਕ ਦਾ ਨਾਂਅ ਲੈਕੇ ਮੈਨੂੰ ਪੁੱਛ ਰਿਹਾ ਸੀ।

"ਮੁਖਤਾਰ ਪ੍ਰੀਤ ਨਗਰ ਹੀ ਰਹਿੰਦਾ ਹੈ ਅਜੇ ਵੀ... ਲੋਕ ਨਾਥ ਮੁਕਤਸਰ ਪ੍ਰੋਫੈਸਰ ਹੈ ਪੰਜਾਬੀ ਦਾ...ਨਾਟਕ ਖੇਡਣੇ ਛੱਡ ਗਿਆ ਸੀ...ਸ਼ਰਾਬ ਬਹੁਤ ਪੀਣ ਲਗ ਪਿਆ ਸੀ ਮੋਟਾ ਵੀ ਬਹੁਤ ਹੋ ਗਿਐ...ਪਰ ਯਾਰਾਂ ਦਾ ਯਾਰ ਹੈ ਅਜੇ ਵੀ, ਜੱਟ-ਬ੍ਰਾਹਮਣ ਹੈ ਉਹ। ...ਮੋਹਨਜੀਤ ਦਿੱਲੀ ਪ੍ਰੋਫੈਸਰ ਜਾ ਲੱਗਾ ਸੀ। ...ਤੇ ਨਿਰਮਲ ਅਰਪਨ ਪੱਟੀ ਹੀ

ਹੁੰਦਾ ਹੈ, ਪਰ ਨਾ ਹੁਣ ਪੱਟੀ ਵਿਚ ਅਗਨ ਗੋਸ਼ਟੀਆਂ ਹੁੰਦੀਆਂ ਨੇ ਤੇ ਨਾ ਹੀ ਹਿਮ ਗੋਸ਼ਟੀਆਂ। ਉਹ ਦੌਰ ਕਿਧਰੇ ਲੱਦ ਗਏ। ਗੁਲ ਚੌਹਾਨ ਪਿਛਲੇ ਵੇਲਿਆਂ 'ਚ ਚੰਡੀਗੜ੍ਹ ਰਿਹਾਇਸ਼ ਲੈ ਗਿਆ ਸੀ...।"

ਮੈਂ 'ਘੁੱਟ ਘੁੱਟ ਪਾਣੀ ਪਿਆ ਕੇ' ਉਹਦੀ ਪਿਆਸ ਮਿਟਾਉਣੀ ਚਾਹ ਰਿਹਾ ਸਾਂ।

ਗੁਲ ਚੌਹਾਨ ਦੀ ਗੱਲ ਆਈ ਤਾਂ ਗੁਰਬਚਨ ਵੀ ਸ਼ਾਮਲ ਹੋਇਆ ਤੇ ਉਹਨਾਂ ਦਿਨਾਂ ਵਿਚ ਅਖ਼ਬਾਰ ਵਿਚ ਛਪਿਆ ਇਕ ਚੁਟਕਲਾ ਸੁਣਾਇਆ।

ਹਾਲ ਬਜ਼ਾਰ ਅੰਮ੍ਰਿਤਸਰ ਦੇ ਬਾਹਰ ਕੁਝ ਸਾਹਿਤਕਾਰ ਮਿੱਤਰ ਖੜੋਤੇ ਗੱਪਾਂ ਮਾਰ ਰਹੇ ਸਨ। ਅਚਨਚੇਤ ਗੁਲ ਚੌਹਾਨ ਨੇ ਆਪਣੀਆਂ ਨਜ਼ਰ ਦੀਆਂ ਐਨਕਾਂ ਲਾਹ ਕੇ ਸਾਫ ਕੀਤੀਆਂ ਤੇ ਕਾਹਲੀ ਨਾਲ ਆਪਣੇ ਵਿਸ਼ੇਸ਼ ਅੰਦਾਜ਼ 'ਚ ਮੁਖਤਾਰ ਗਿੱਲ ਨੂੰ ਕਹਿਣ ਲੱਗਾ, "ਯਾਰ ਮੁਖਤਾਰ! ਇਹ ਵਰਿਆਮ ਆਪਣੇ ਨਾਲ ਹੀ ਲਿਖਣ ਲੱਗਾ ਸੀ, ਪਰ ਇਹਦੀ ਚਰਚਾ ਤੇ ਜ਼ਿਕਰ ਏਨਾ ਹੋ ਰਿਹੈ ਕਿ ਇਹ ਆਪਾਂ ਨੂੰ ਪਿੱਛੇ ਛੱਡੀ ਜਾਂਦੈ...ਇਹਨੂੰ ਮਾਰੀਏ ਕਿਸੇ ਤਰੀਕੇ ਨਾਲ...ਕਿ ਨਹੀਂ!"

ਮੁਖਤਾਰ ਨੇ ਹੱਸ ਕੇ ਕਿਹਾ, "ਵਰਿਆਮ ਨੂੰ ਮਾਰਨ ਦਾ ਤਾਂ ਤਰੀਕਾ ਈ ਬੜਾ ਸੌਖਾ ਐ..."

"ਕਿਵੇਂ?", ਗੁਲ ਚੌਹਾਨ ਨੇ ਉੱਲਰਕੇ ਪੁਛਿਆ।

ਤਾਂ ਮੁਖਤਾਰ ਗੰਭੀਰ ਹੋ ਕੇ ਕਹਿੰਦਾ, "ਤੂੰ ਇੰਝ ਕਰ, ਆਪਣੀਆਂ ਕਹਾਣੀਆਂ 'ਵਰਿਆਮ' ਦੇ ਨਾਂਅ ਉਤੇ ਛਪਵਾਈ ਜਾਹ...ਵਰਿਆਮ ਆਪੇ ਮਰ ਜੂ!"

ਨਿੰਦੀ ਦੇ ਸਿਰ ਦੇ ਵਾਲ ਥੋੜ੍ਹੇ ਕੁ ਝੜ ਗਏ ਸਨ ਤੇ ਪਹਿਲਾਂ ਨਾਲੋਂ ਕੁਝ ਮੋਟਾ ਹੋ ਗਿਆ ਸੀ, ਪਰ ਅਜੇ ਵੀ ਜਵਾਨ ਲੱਗਦਾ ਸੀ। ਉਹ ਜਿਹੜੀ ਮਾਸੂਮੀਅਤ ਓਦੋਂ ਉਸ ਦੇ ਚਿਹਰੇ ਉੱਪਰ ਹੁੰਦੀ ਸੀ ਉਹ ਉਹਦੀ ਸਿਆਣਪ ਅਤੇ ਗੰਭੀਰਤਾ ਨੇ ਹੜੱਪ ਲਈ ਸੀ।

ਅਮਰੀਕਾ ਵਿਚ ਆਕੇ ਉਸਨੇ ਅਰਥ-ਸ਼ਾਸਤਰ ਦੇ ਖੇਤਰ ਵਿਚ ਉੱਚ ਵਿਦਿਆ ਪ੍ਰਾਪਤ ਕੀਤੀ। ਪੀ.ਐਚ.ਡੀ. ਕਰਕੇ ਯੂਨੀਵਰਸਿਟੀ ਵਿਚ ਕਈ ਸਾਲ ਤੱਕ ਪੜ੍ਹਾਉਣ ਦਾ ਕਾਰਜ ਵੀ ਕੀਤਾ। ਪਰ ਜੱਟ ਦੇ ਪੁੱਤ ਦੇ ਮਨ 'ਚੋਂ ਜ਼ਮੀਨ ਦਾ ਮੋਹ ਨਾ ਗਿਆ। ਯੂਨੀਵਰਸਿਟੀ ਦੀ ਪ੍ਰੋਫੈਸਰੀ ਛੱਡ ਕੇ ਉਸਨੇ ਬਾਪ ਦੀ ਜ਼ਮੀਨ 'ਤੇ ਖੇਤੀ ਕਰਨੀ ਸ਼ੁਰੂ ਕਰ ਦਿਤੀ। ਪਿਓ ਦੀ ਅੱਸੀ ਏਕੜ ਜ਼ਮੀਨ ਵਿਚ ਉਸਨੇ ਸਵਾ ਕੁ ਸੌ ਏਕੜ ਹੋਰ ਜੋੜ ਲਿਆ।

ਮੈਂ ਵੇਖ ਰਿਹਾ ਸਾਂ ਬਦਾਮਾਂ ਦੇ ਬੂਟਿਆਂ ਦੇ ਤਣਿਆਂ ਨਾਲ ਵਿਛੀਆਂ ਹੋਈਆਂ ਪਾਈਪਾਂ 'ਚੋਂ ਜੜ੍ਹਾਂ ਕੋਲ ਤੁਪਕਾ-ਤੁਪਕਾ ਪਾਣੀ ਡਿਗ ਰਿਹਾ ਸੀ।

"ਇਹ ਸਿੰਜਾਈ ਦਾ ਡਰਿੱਪ ਸਿਸਟਮ ਹੈ, ਇਜ਼ਰਾਈਲ ਵਾਲਿਆ ਨੇ ਈਜਾਦ ਕੀਤਾ ਹੈ। ਇੰਝ ਪਾਣੀ ਵੇਸਟ ਨਹੀਂ ਹੁੰਦਾ। ਥੋੜ੍ਹਾ ਥੋੜ੍ਹਾ ਕਰਕੇ ਪੌਦੇ ਦੀਆਂ ਜੜ੍ਹਾਂ ਵਿਚ ਹੌਲੀ ਹੌਲੀ ਕਰਕੇ ਸੰਚਰਦਾ ਰਹਿੰਦਾ ਹੈ। ਦੂਜਾ ਫੁਹਾਰਾ ਸਿਸਟਮ ਹੈ। ਖੇਤਾਂ 'ਚ ਵਿਛੀਆਂ ਹੋਈਆਂ ਪਾਈਪਾਂ 'ਚੋਂ ਫੁਹਾਰੇ ਖਿਲਾਰ ਕੇ ਪਾਣੀ ਛਿੜਕਦੇ ਹਨ ਤੇ ਖੇਤਾਂ ਨੂੰ ਸਿੰਜਦੇ ਹਨ। ਇੰਝ ਉੱਚੀ ਨੀਵੀਂ ਸਭ ਜ਼ਮੀਨ ਸਿੰਜੀ ਜਾਂਦੀ ਹੈ। ਤੀਜਾ ਸਿਸਟਮ ਆਪਣੇ ਵਾਂਗ ਫਲੱਡਿੰਗ ਦਾ ਹੈ। ਇਕ ਸਿਰੇ ਤੋਂ ਦੂਜੇ ਸਿਰੇ ਤਕ ਖੇਤ ਨੂੰ ਪਾਣੀ ਨਾਲ ਨੱਕੋ-ਨੱਕ ਭਰ ਦੇਣਾ।"

ਅਸੀਂ ਤੁਰਦੇ ਤੁਰਦੇ ਅੰਗੂਰਾਂ ਦੇ ਖੇਤਾਂ ਵਲ ਨਿਕਲ ਆਏ ਸਾਂ। ਪਹਿਲਾਂ ਉਹ ਮੈਨੂੰ ਬਦਾਮਾਂ ਦੇ ਬੂਟਿਆਂ ਨੂੰ ਹਲੂਣ ਕੇ ਜ਼ਮੀਨ ਉਤੇ ਪੱਕੇ ਬਦਾਮ ਸੁਟਣ ਵਾਲੀ, ਤੇ ਫਿਰ ਸਾਫ ਕਰਕੇ ਸੁੜ੍ਹਾਕਾ ਮਾਰਕੇ ਇਕੱਠੇ ਕਰ ਲੈਣ ਵਾਲੀ ਮਸ਼ੀਨ ਬਾਰੇ ਦੱਸ ਕੇ ਹਟਿਆ ਸੀ। ਹੁਣ ਉਹ ਅੰਗੂਰਾਂ ਨੂੰ ਤੋੜਨ ਤੇ ਸੌਗੀ ਬਨਾਉਣ ਦੀ ਪ੍ਰਕਿਰਿਆ ਬਾਰੇ ਸਮਝਾ ਰਿਹਾ ਸੀ।

"ਖੇਤੀ ਦਾ ਧੰਦਾ ਅੰਦਰਲੇ ਜੱਟ ਕਰਕੇ ਜਾਂ ਵਧੇਰੇ ਮੁਨਾਫ਼ਾ ਕਮਾਉਣ ਦੀ ਇੱਛਾ ਕਾਰਨ ਅਪਣਾਇਐ?"

"ਜੱਟ ਵੀ ਕਿਥੇ ਮਰਦਾ ਹੈ ਅੰਦਰੋਂ, ਇਹਨਾਂ ਸਰਦਾਰ ਜੀ ਹੁਰਾਂ ਵੱਲ ਵੇਖ ਲਓ...ਇਹ ਇੰਜਨੀਅਰੀ ਵੀ ਕਰਦੇ ਨੇ ਤੇ ਏਥੇ ਦੋ ਮੁਰੱਬੇ ਜ਼ਮੀਨ ਵੀ ਖਰੀਦੀ ਹੋਈ ਹੈ।"

ਨਿੰਦੀ ਦਾ ਇਸ਼ਾਰਾ ਗੁਰਬਚਨ ਵੱਲ ਸੀ, ਜਿਸ ਦੀ ਜ਼ਮੀਨ ਦੀ ਦੇਖਭਾਲ ਵੀ ਨਿੰਦੀ ਦੇ ਜ਼ਿੰਮੇਂ ਸੀ।

"...ਭਾ ਜੀ, ਪਿੰਡ ਜ਼ਮੀਨ ਘੱਟ ਸੀ; ਇਸ ਲਈ ਮਨ ਵਿਚ ਖੁੰਦਕ ਜਿਹੀ ਸੀ ਕਿ ਜੱਟ ਦੇ ਪੁੱਤ ਕੋਲ ਜ਼ਮੀਨ ਜ਼ਰੂਰ ਚਾਹੀਦੀ ਹੈ।"

ਗੁਰਬਚਨ ਦੀ ਗੱਲ ਸੁਣ ਕੇ ਮੈਂ ਕਿਹਾ, "ਪੈਸਾ ਕੋਲ ਹੋਵੇ ਤਾਂ ਹੋਰ ਪੈਸਾ ਖਿੱਚਣ ਨੂੰ ਜੀ ਕਰਦਾ ਹੀ ਹੈ।"

ਨਿੰਦੀ ਕੋਲ ਹਰ ਮਸਲੇ ਤੇ ਕਹਿਣ ਲਈ ਬੜਾ ਮਸਾਲਾ ਸੀ। ਮੇਰੀ ਗੱਲ ਸੁਣ ਕੇ ਕਹਿਣ ਲਗਾ, "ਜਦੋਂ

ਮੈਂ ਯੂਨੀਵਰਸਿਟੀ ਵਿਚ ਪੜ੍ਹਾਉਂਦਾ ਸਾਂ ਤਾਂ ਮੈਂ ਪੈਸੇ ਵਲੋਂ ਪੈਸੇ ਨੂੰ ਖਿੱਚਣ ਵਾਲੀ ਇਕ ਕਹਾਣੀ ਅਕਸਰ ਹੀ ਆਪਣੇ ਸਟੂਡੈਂਟਸ ਨੂੰ ਸੁਣਾਉਣੀ। ਕਹਾਣੀ ਇੰਜ ਹੈ—ਇਕ ਵਾਰ ਕਿਸੇ ਹਮਾਤੜ ਨੇ ਕਿਸੇ ਸਿਆਣੇ ਤੋਂ ਸੁਣ ਲਿਆ ਕਿ ਪੈਸਾ ਪੈਸੇ ਨੂੰ ਖਿੱਚਦਾ ਹੈ। ਸੀ ਵਿਚਾਰਾ ਗ਼ਰੀਬ! ਉਸਦੇ ਗੁਆਂਢ ਵਿਚ ਸ਼ਾਹੂਕਾਰ ਰਹਿੰਦਾ ਸੀ ਕੋਈ। ਉਸ ਹਮਾਤੜ ਸਾਥੀ ਨੇ ਸੋਚਿਆ ਚਲੋ ਇਸ ਸ਼ਾਹੂਕਾਰ ਦਾ ਰੁਪਿਆ 'ਖਿੱਚਦੇ' ਹਾਂ। ਉਹਨੇ ਇਕ ਚਾਂਦੀ ਦਾ ਰੁਪਿਆ ਬੜੇ ਔਖੇ ਸੌਖੇ ਹੋ ਕੇ ਪ੍ਰਾਪਤ ਕੀਤਾ। ਰਾਤ ਦੇ ਹਨੇਰੇ ਵਿਚ ਸ਼ਾਹੂਕਾਰ ਦੇ ਘਰ ਦੀ ਬਾਹਰਵਾਰ ਖੁੱਲ੍ਹਦੀ ਬਾਰੀ 'ਚ ਰੁਪਿਆ ਹੱਥ ਵਿਚ ਫੜਕੇ ਟਿਕਾਉਂਦਿਆਂ ਬਾਰ ਬਾਰ ਕਹਿਣ ਲੱਗਾ, "ਆ ਜਾਓ... ਆ ਜਾਓ!" ਉਹ ਆਪਣੇ ਰੁਪੈ ਨਾਲ ਸ਼ਾਹੂਕਾਰ ਦੇ ਘਰ ਵਿਚ ਪਏ ਰੁਪਿਆਂ ਨੂੰ ਆਪਣੇ ਕੋਲ ਬਾਰੀ ਵਿਚ ਖਿੱਚ ਲਿਆਉਣਾ ਚਾਹੁੰਦਾ ਸੀ। ਕਈ ਘੰਟੇ ਉਸਨੂੰ ਇਸ ਤਰ੍ਹਾਂ ਕਰਦਿਆਂ ਹੀ ਲੰਘ ਗਏ। ਉਹਦਾ ਜਿਸਮ ਥੱਕ ਚੁਕਾ ਸੀ। ਹੋਇਆ ਕੀ...ਉਹਦੀ ਆਪਣੇ ਹੱਥਲੇ ਰੁਪਏ ਤੋਂ ਪਕੜ ਕੁਝ ਢਿੱਲੀ ਹੋ ਗਈ ਅਤੇ ਰੁਪਿਆ ਉਹਦੇ ਹੱਥੋਂ ਛੁੱਟ ਕੇ ਰਿੜ੍ਹਦਾ ਹੋਇਆ ਸ਼ਾਹੂਕਾਰ ਦੇ ਕਮਰੇ ਵਿੱਚ ਜਾ ਡਿੱਗਾ। ਆਪਣਾ ਰੁਪੈਆ ਵੀ ਗਵਾ ਬੈਠਣ ਪਿਛੋਂ ਉਹ ਉਸ ਸਿਆਣੇ ਕੋਲ ਪੁੱਜਾ ਜੋ ਕਹਿੰਦਾ ਸੀ ਕਿ ਪੈਸਾ ਪੈਸੇ ਨੂੰ ਖਿੱਚਦਾ ਹੈ ਤੇ ਉਸਨੂੰ ਆਪਣਾ ਰੁਪੈਆ ਵੀ ਗਵਾ ਬੈਠਣ ਦੀ ਕਹਾਣੀ ਸੁਣਾਈ। ਕਹਾਣੀ ਸੁਣਕੇ ਸਿਆਣੇ ਨੇ ਆਖਿਆ, "ਠੀਕ ਹੈ! ਭਰਾਵਾ!! ਮੈਂ ਤੈਨੂੰ ਠੀਕ ਹੀ ਆਖਿਆ ਸੀ ਕਿ ਪੈਸਾ ਪੈਸੇ ਨੂੰ ਖਿੱਚਦਾ ਹੈ। ਪਰ ਮੈਂ ਇਹ ਦੱਸਣਾ ਭੁੱਲ ਗਿਆ ਕਿ ਬਹੁਤਾ ਪੈਸਾ ਥੋੜ੍ਹੇ ਪੈਸੇ ਨੂੰ ਖਿੱਚਦਾ ਹੈ: ਥੋੜ੍ਹਾ ਪੈਸਾ ਬਹੁਤੇ ਪੈਸੇ ਨੂੰ ਨਹੀਂ ਖ਼ਿੱਚ ਸਕਦਾ...।"

ਇਹ ਪਤੇ ਦੀ ਗੱਲ ਸੁਣਾ ਕੇ ਉਹ ਅਮਰੀਕੀ ਸਾਮਰਾਜ ਬਾਰੇ ਬੋਲਣ ਲੱਗਾ, "ਅਮਰੀਕਾ ਕੋਲ ਪੈਸਾ ਹੈ, ਪੈਸੇ ਨਾਲ ਹਥਿਆਰ ਬਣਾਉਂਦੇ...ਵੇਚਦੇ...ਮੰਡੀਆਂ ਲੱਭਦੇ...ਮੰਡੀਆਂ ਵਿਚ ਘੁਸਦੇ...ਮਾਲ ਵੇਚਦੇ...ਮੁਨਾਫ਼ਾ ਖੱਟਦੇ...।" ਉਹਦੇ ਅੰਦਰ ਅਜੇ ਵੀ ਕਿਧਰੇ ਕਾਮਰੇਡ ਬੈਠਾ ਸੀ।

ਦੂਰ ਦੂਰ ਤੱਕ ਖੇਤ ਹੀ ਖੇਤ ਸਨ...ਅੰਗੂਰ ਤੇ ਬਦਾਮਾਂ ਦੇ। ਖੇਤਾਂ ਵਿਚਲੀਆਂ ਸੜਕਾਂ ਤੇ ਕੋਈ ਕੋਈ ਕਾਰ ਜਾਂ ਟਰੱਕ ਕਦੀ ਕਦੀ ਲੰਘ ਰਿਹਾ ਸੀ। ਫਰੈਜ਼ਨੋ ਨੇੜੇ ਪੈਂਦੇ ਸ਼ਹਿਰ 'ਕਰਦਰ' ਨਾਲ ਲਗਦੀ ਜ਼ਮੀਨ ਵਿਚ ਨਿੰਦੀ ਆਪਣੇ ਮਾਂ-ਬਾਪ, ਪਤਨੀ ਤੇ ਸਾਢੇ ਕੁ ਚਾਰ ਸਾਲ ਦੇ ਬੱਚੇ ਨਾਲ ਆਪਣੇ ਫਾਰਮ ਹਾਊਸ 'ਤੇ ਰਹਿ ਰਿਹਾ ਸੀ। ਏਥੇ ਬੰਦੇ ਘੱਟ ਸਨ ਤੇ ਜ਼ਮੀਨ ਜ਼ਿਆਦਾ। ਸਾਡੇ ਵਾਂਗ ਖੇਤਾਂ ਵਿਚ ਰਾਹ-ਖਹਿੜੇ ਮਿਲ ਪੈਣ ਵਾਲੇ ਬੰਦਿਆਂ ਵਾਂਗ ਏਥੇ ਕੋਈ ਨਹੀਂ ਸੀ ਮਿਲਦਾ ਜਿਹਨੂੰ ਪੁੱਛਿਆ ਜਾ ਸਕੇ, "ਸੁਣਾ ਭਾਊ ਬੰਤਾ ਸਿਆਂ। ਅੰਬਰਸਰੋਂ ਆਇਐਂ ਕਿ ਬਾਬੇ ਬੁਢਿਓਂ—ਆ ਘੜੀ ਦਮ ਲੈ ਲਾ...ਜਲ-ਪਾਣੀ ਛਕ ਕੇ ਜਾਈਂ...ਹੋਰ ਫਸਲ ਬਾੜੀ ਦੀ ਸੁਣਾ ਫਿਰ...।"

ਅਸੀਂ ਖੇਤੋ ਖੇਤ ਦੂਰ ਤੱਕ ਘੁੰਮੇ। ਨਿੰਦੀ ਦੇ ਖੇਤਾਂ ਦੇ ਇਕ ਪਾਸੇ ਇਕ ਝੀਲ ਜਿਹੀ ਦੇਖੀ! ਨਿੰਦੀ ਨੇ ਦੱਸਿਆ, "ਇਹ ਜ਼ਮੀਨ ਕਾਨੂੰਨਨ ਵਿਹਲੀ ਰੱਖ ਕੇ ਇਸ ਵਿਚ ਪਾਣੀ ਛੱਡਿਆ ਜਾਂਦਾ ਹੈ। ਇਸਦਾ ਮਤਲਬ ਹੈ ਕਿ ਜ਼ਮੀਨ ਹੇਠਲੇ ਪਾਣੀ ਦੀ ਸਤਹ ਨੀਵੀਂ ਨਾ ਹੋਵੇ। ਪਾਣੀ ਦੀ ਵਧੇਰੇ ਖ਼ਪਤ ਕਰਕੇ ਪਾਣੀ ਹੇਠਾਂ ਜਾ ਰਿਹੈ...ਇਸ ਲਈ ਥਾਂ ਥਾਂ 'ਤੇ ਨਿਸ਼ਚਿਤ ਜਗਹ ਉਪਰ ਇੰਜ ਪਾਣੀ ਇਕੱਠਾ ਕੀਤਾ ਜਾਂਦਾ ਹੈ ਜੋ ਪਾਣੀ ਦੀ ਸਤਹ ਨੂੰ ਠੀਕ ਟਿਕਾਣੇ ਰੱਖਣ ਵਿਚ ਮਦਦ ਦਿੰਦਾ ਹੈ।

ਅਸੀਂ ਨਿੰਦੀ ਦੇ ਖੇਤਾਂ ਵਿਚਲੀ ਇਕ ਬੰਬੀ ਉੱਪਰ ਖੜੇ ਸਾਂ, "ਇਹ ਪੰਜਾਹ ਹਾਰਸ ਪਾਵਰ ਦੀ ਮੋਟਰ ਹੈ ਚਾਰ ਸੌ ਫੁੱਟ ਡੂੰਘਾ ਬੋਰ। ਇਹ ਦੋ ਸੌ ਫੁੱਟ ਹੇਠਾਂ ਤੋਂ ਪਾਣੀ ਚੁੱਕਦੀ ਹੈ।"

ਸੂਰਜ ਛੁਪ ਗਿਆ ਲੱਗਦਾ ਸੀ ਤੇ ਅਸੀਂ ਕਈ ਕਿਲੋਮੀਟਰ ਪੈਂਡਾ ਤੈਅ ਕਰ ਚੁੱਕੇ ਸਾਂ ਜਦੋਂ ਨਿੰਦੀ ਦੇ ਘਰ ਕੋਲ ਵਾਪਸ ਪੁੱਜੇ। ਘਰ ਦੇ ਬਾਹਰ ਤਿੰਨ ਚਾਰ ਵੱਡੀਆਂ ਛੋਟੀਆਂ ਕਾਰਾਂ ਖੜੋਤੀਆਂ ਸਨ, ਹਰੇਕ ਜੀਅ ਲਈ ਆਪੋ ਆਪਣੀਆਂ। ਟਰੈਕਟਰਾਂ ਵਿਚ ਇਕ ਦਿਓ ਕੱਦ ਰੂਸੀ ਟਰੈਕਟਰ ਵੀ ਖੜਾ ਸੀ—ਜੋ ਹੁਣ ਬੇਕਾਰ ਹੋ ਚੁੱਕਾ ਸੀ। ਗਲੇ ਹੋਏ ਟਾਇਰ ਤੇ ਉਖੜਿਆ ਪੁਖੜਿਆ ਢਾਂਚਾ।

ਗੁਰਬਚਨ ਕਹਿਣ ਲੱਗਾ, 'ਆਪਣੇ' ਰੂਸ ਦੇ ਬਣੇ ਟਰੈਕਟਰ 'ਤੇ ਚੜ੍ਹੋ, ਤੁਹਾਡੀ ਫੋਟੋ ਖਿੱਚੀਏ...।"

ਮੈਨੂੰ ਵੀ ਪਲ ਦੀ ਪਲ ਦੁਨੀਆਂ ਦੀ ਦੂਜੀ ਵੱਡੀ ਢਹਿ ਚੁੱਕੀ ਸੋਵੀਅਤ ਤਾਕਤ ਦਾ ਮੋਹ ਜਾਗਿਆ ਤੇ ਮੈਂ ਕੱਪੜਿਆਂ ਨੂੰ ਮਿੱਟੀ ਲਗਣੋਂ ਬਚਦਾ ਉੱਚੇ ਟਰੈਕਟਰ ਦੇ ਸਟੇਅਰਿੰਗ 'ਤੇ ਜਾ ਬੈਠਾ।

ਨਿੰਦੀ ਦੱਸ ਰਿਹਾ ਸੀ, "ਇਹੋ ਜਿਹੇ ਰੂਸੀ ਟਰੈਕਟਰ ਸਾਰੇ ਕੈਲੇਫੋਰਨੀਆਂ ਵਿਚ ਮਸਾਂ ਦੋ ਤਿੰਨ ਹੀ ਹਨ। ਮੈਂ ਤਾਂ

ਇਹ ਉਚੇਚਾ ਮੰਗਵਾਇਆ ਸੀ ਬੜੀ ਖੇਚਲ ਨਾਲ ।"

ਫੋਟੋ ਖਿਚਵਾ ਕੇ ਹੇਠਾਂ ਉਤਰਿਆ ਤਾਂ ਨਿੰਦੀ ਕਹਿ ਰਿਹਾ ਸੀ, "ਹੁਣ ਇਹ ਮੁਰਦਾ ਹੋਇਆ ਸੋਵੀਅਤ ਟਰੈਕਟਰ ਕੰਮ ਜੋਗਾ ਨਹੀਂ ਰਹਿ ਗਿਆ...।"

ਉਹਦੇ ਵਾਕ ਦੇ ਦੂਹਰੇ ਅਰਥਾਂ ਨੂੰ ਸਮਝਦੇ ਹੋਏ ਅਸੀਂ ਟੁੱਟੇ ਹੋਏ ਟਰੈਕਟਰ ਵਿਚੋਂ ਟੁੱਟੀ ਹੋਈ ਸੋਵੀਅਤ ਸਰਕਾਰ ਨੂੰ ਦੇਖਣ ਲੱਗੇ ।

ਰਾਤ ਨੂੰ ਖਾਣਾ ਖਾਣ ਤੋਂ ਬਾਦ ਅਸੀਂ ਨਿੰਦੀ ਦੇ ਫਾਰਮ ਹਾਊਸ ਅੱਗੋਂ ਲੰਘਦੀ ਸੜਕ 'ਤੇ ਸੈਰ ਕਰਨ ਨਿਕਲ ਗਏ । ਮੈਂ ਅੱਜ ਦੀ ਰਾਤ ਏਥੇ ਸਾਂ ਤੇ ਸਵੇਰੇ ਮੈਨੂੰ ਏਥੋਂ ਆ ਕੇ ਜਗਦੀਸ਼ ਨੇ ਲੈ ਜਾਣਾ ਸੀ । ਇਸ ਲਈ ਅਸੀਂ ਪਿਛਲੇ ਸਾਲਾਂ ਵਿਚ ਪਈ ਹੋਈ ਵਿੱਥ ਨੂੰ ਆਪਸ ਵਿਚ ਗੱਲਾਂ ਕਰਕੇ ਛੇਤੀ ਤੋਂ ਛੇਤੀ ਘਟਾ ਲੈਣਾ ਚਾਹੁੰਦੇ ਸਾਂ । ਤਿੰਨਾਂ ਕੋਲ ਇਕ ਦੂਜੇ ਨੂੰ ਪੁੱਛਣ-ਦੱਸਣ ਵਾਲਾ ਬਹੁਤ ਕੁਝ ਸੀ ।

ਆਸੇ-ਪਾਸੇ ਦੇ ਖੇਤ ਹਨੇਰੇ ਵਿਚ ਸੌਂ ਰਹੇ ਸਨ । ਮੈਂ ਨਜ਼ਰਾਂ ਚੁੱਕ ਕੇ ਅਸਮਾਨ ਵੱਲ ਵੇਖਿਆ । ਵਾਹ ! ਇਹ ਤਾਂ ਖਿੜੇ ਹੋਏ ਤਾਰਿਆਂ ਵਾਲਾ 'ਆਪਣਾ' ਹੀ ਅਸਮਾਨ ਸੀ । ਏਨੇ ਦਿਨਾਂ ਦਾ ਅਮਰੀਕਾ ਦੀ ਪਰਾਈ ਧਰਤੀ 'ਤੇ ਫਿਰਦਾ ਵਤਨ ਨੂੰ ਉਦਰਿਆ ਪਿਆ ਸਾਂ । ਅੱਜ ਪਹਿਲੀ ਵਾਰ ਅਸਮਾਨ 'ਤੇ ਇਸ ਤਰ੍ਹਾਂ ਖੁੱਲ੍ਹੀ ਝਾਤੀ ਮਾਰੀ ਸੀ ਤੇ ਮੈਨੂੰ ਜਾਪਿਆ ਸੀ ਇਹ ਤਾਂ ਹਿੰਦੁਸਤਾਨ ਵਾਲਾ ਅਸਮਾਨ ਹੀ ਹੈ । ਕੋਈ ਓਪਰਾ ਨਹੀਂ, ਕੋਈ ਵੱਖਰਾ ਨਹੀਂ । ਉਂਜ ਹੀ ਨੀਲਾ-ਕਾਲਾ ਅਸਮਾਨ, ਉਂਜ ਹੀ ਹੱਸਦੇ ਟਹਿਕਦੇ ਤਾਰੇ । ਸਾਰੀ ਦੁਨੀਆਂ ਦੇ 'ਇੱਕ' ਅਤੇ 'ਆਪਣੀ' ਹੋਣ ਦਾ ਅਹਿਸਾਸ ਲਿਸ਼ਕਿਆ । ਇਸ ਅਸਮਾਨ ਦੀ ਛਾਵੇਂ ਸੜਕ 'ਤੇ ਨਿੰਦੀ ਤੇ ਗੁਰਬਚਨ ਨਾਲ ਤੁਰਦਿਆਂ ਮੈਨੂੰ ਲੱਗਾ ਜਿਵੇਂ ਮੈਂ ਆਪਣੇ ਹੀ ਮੁਲਕ ਵਿਚ ਆਪਣੇ ਮਿੱਤਰਾਂ ਨਾਲ ਸੜਕ 'ਤੇ ਸੈਰ ਕਰ ਰਿਹਾ ਸਾਂ ।

## ਪੰਜੀਰੀ ਤੇ ਪਕੌੜਿਆਂ ਦੀ ਮਹਿਕ

ਦਿਨ-ਚੜ੍ਹੇ ਨਹਾ ਧੋ ਕੇ ਨਾਸ਼ਤੇ ਦੀ ਮੇਜ਼ 'ਤੇ ਆਕੇ ਬੈਠੇ ਤਾਂ ਨਿੰਦੀ ਕਿਸੇ ਰਿਸ਼ਤੇਦਾਰ ਦੇ ਟਰੱਕ ਡਰਾਈਵਰ ਨਾਲ ਗੱਲੀਂ ਰੁੱਝਾ ਹੋਇਆ ਸੀ । ਲੰਮੇ ਰਾਹੇ ਟਰੱਕ 'ਤੇ ਸਮਾਨ ਲੱਦੀ ਲਿਜਾ ਰਿਹਾ ਉਹ ਰਾਤ ਨੂੰ ਆਰਾਮ ਕਰਨ ਲਈ ਇਥੇ ਆ ਟਿਕਿਆ ਸੀ । ਮੇਰੇ ਪੁਛਣ 'ਤੇ ਉਹ ਮੈਨੂੰ ਦੱਸਣ ਲੱਗਾ ਕਿ ਏਥੇ ਨਿਸਚਿਤ ਫਾਸਲਾ ਤੈਅ ਕਰ ਲੈਣ ਤੋਂ ਪਿਛੋਂ ਟਰੱਕ ਡਰਾਈਵਰ ਲਈ ਕੁਝ ਘੰਟੇ ਆਰਾਮ ਕਰਨਾ ਜ਼ਰੂਰੀ ਹੈ । ਟਰੱਕ ਡਰਾਈਵਰ ਨੂੰ ਆਪਣੀ 'ਲਾਗ ਬੁਕ' ਭਰਨੀ ਪੈਂਦੀ ਹੈ । ਜਿਥੋਂ ਤੁਰਿਆ, ਜਿੰਨ੍ਹਾਂ ਚਿਰ ਟਰੱਕ ਚਲਾਇਆ, ਜਿਥੇ ਜਿੰਨਾ ਚਿਰ ਆਰਾਮ ਕੀਤਾ — ਇਹ ਸਾਰਾ ਕੁਝ ਹੀ ਲਿਖਣਾ ਪੈਂਦਾ ਹੈ । ਚੈਕਿੰਗ ਹੋ ਸਕਦੀ ਹੈ । ਉਂਜ ਵੀ ਇਹਨਾਂ ਟਰੱਕਾਂ ਵਿਚ ਡਰਾਈਵਰ ਸੀਟ ਦੇ ਪਿਛੇ ਵਧੀਆ ਬੈੱਡ ਲੱਗਾ ਹੁੰਦਾ ਹੈ ਆਰਾਮ ਕਰਨ ਲਈ । ਫਰਿਜ ਹੁੰਦਾ ਹੈ ਤੇ ਹੋਰ ਲੋੜੀਂਦਾ ਸਮਾਨ । ਇਹ ਇਸ ਕਰਕੇ ਹੈ ਕਿ ਬੇਆਰਾਮੇ ਤੇ ਸੁਤ-ਉਨੀਂਦੇ ਡਰਾਈਵਰ ਐਕਸੀਡੈਂਟ ਨਾ ਕਰਨ ।

"ਆਪਣੇ ਤਾਂ ਜਿਵੇਂ ਤੁਸੀਂ ਜਾਣਦੇ ਈ ਓ . ਦਸਾਂ ਵੀਹਾਂ ਮੀਲਾਂ ਤੇ ਕੋਈ ਨਾ ਕੋਈ ਟਰੱਕ ਉਲਟਿਆ ਪਿਆ ਹੁੰਦਾ ਹੈ । ਜਿਹੜਾ ਨਹੀਂ ਉਲਟਦਾ ਉਹ ਦੂਜਿਆਂ ਨੂੰ ਉਲਟਾ ਕੇ ਭੱਜ ਜਾਂਦਾ ਹੈ.. ਓ.ਕੇ., ਟਾ ! ਟਾ ! ਆਖਦਾ ਹੋਇਆ । ਇਹ ਵੀ ਆਖ ਜਾਂਦਾ ਹੈ...ਚੰਨ ਜੀ ਫੇਰ ਮਿਲਾਂਗੇ...!"

ਡਰਾਈਵਰ ਦਿਲਚਸਪ ਬੰਦਾ ਸੀ । ਕੋਈ ਚੀਜ਼ ਮੂੰਹ 'ਚ ਪਾਕੇ ਉਸ ਨੇ ਪਾਣੀ ਪੀਤਾ ।

"ਚਲਦੇ ਕੰਮ ?" ਨਿੰਦੀ ਨੇ ਪੁਛਿਆ ।

"ਕਦੀ ਕਦੀ ..ਬਹੁਤਾ ਨਹੀਂ ।" ਉਸਨੇ ਮੁਸਕਰਾ ਕੇ ਕਿਹਾ ।

ਉਸਨੇ ਕੀ ਖਾਧਾ ਸੀ । ਇਹ ਪੁਛਣ ਦੀ ਜ਼ਰੂਰਤ ਨਾ ਸਮਝੀ ਕਿਉਂਕਿ ਉਹ ਆਪਣੀ ਵਿਸ਼ੇਸ਼ਤਾ ਆਪ ਹੀ ਦੱਸ ਰਿਹਾ ਸਾਂ ।

"ਮੈਂ ਬੇਰੀਆਂ 'ਤੇ ਸੁਪਰਵਾਈਜ਼ਰ ਸਾਂ । ਲੁਧਿਆਣੇ ਵੱਲ ਦਾ ਇਕ ਬਾਈ ਫਲੋਟਾਂ ਦੀ ਤੋਲ ਤੁਲਾਈ ਤੋਂ ਮੇਰੇ ਨਾਲ ਖ਼ਫ਼ਾ ਹੋ ਗਿਆ । ਕਿਸੇ ਕੋਲ ਆਖਣ ਲੱਗਾ, "ਗਲਤੀ ਲੱਗੇ ਕਿਉਂ ਨਾ.. ਹਰ ਵੇਲੇ ਨਸ਼ੇ 'ਚ ਤਾਂ ਰਹਿਣਾ ਹੋਇਆ...।" ਲਓ ਮੈਂ ਨਾ ਦਾ ਜੀ...ਕੀ ਕੀਤਾ । ਉਂਜ ਵੀ ਅੱਗੇ ਪਿੱਕਰਾਂ ਨੂੰ ਖਾਣ ਲਈ ਨਸ਼ੇ ਦੀਆਂ ਗੋਲੀਆਂ ਦੇ ਦੇਂਦਾ ਸਾਂ । ਲੋੜ ਅਨੁਸਾਰ । ਆਪਣੇ ਨਹੀਂ ਜਿਵੇਂ ਕਾਮਿਆਂ ਨੂੰ ਅਫੀਮ ਦੇਂਦੇ.. ਇੰਜ ਕੰਮ ਜ਼ਿਆਦਾ ਹੁੰਦਾ ਹੈ...ਦੋਹਾਂ ਧਿਰਾਂ ਨੂੰ ਲਾਭ ।...ਪਰ ਦਿੰਦਾ ਮੈਂ ਲੁਕ ਛਿਪ ਕੇ ਸਾਂ । ਇਕ ਦਿਨ ਮੈਂ ਉਹਦੀ ਘਰ ਵਾਲੀ ਦੀ ਲੈਣ

ਨਾਲ ਵਾਲੇ ਭਾਈਵਾਲ ਨੂੰ ਉਹਦੇ ਸਾਹਮਣੇ ਕਿਹਾ, "ਠੰਢ ਠੁੰਢ ਦੂਰ ਕਰਨੀ ਆਂ ?" ਉਹ ਕਹਿੰਦਾ, "ਆਹੋ"। ਮੈਂ ਉਸਨੂੰ ਤਿੰਨ ਨੰਬਰ ਵਾਲੀ ਗੋਲੀ ਦਿੱਤੀ।...ਉਹ ਮੈਨੂੰ ਪੁਛਣ ਲੱਗੀ, "ਵੇ ਨਸ਼ੇ ਦੀਆਂ ਗੋਲੀਆਂ ਨੇ ?" ਮੈਂ ਕਿਹਾ, "ਨਹੀਂ ਆਂਟੀ, ਐਵੇਂ ਸਰੀਰ ਨੂੰ ਖੋਲ੍ਹਣ ਵਾਸਤੇ ਐ...ਠੰਢ ਨਹੀਂ ਲਗਦੀ...ਆਖੇਂ ਤਾਂ ਦਿਆਂ।" ਕਹਿੰਦੀ—'ਦੇ ਦੇਹ।" ਮੈਂ ਦੇ 'ਤੀ। ਅਗਲੇ ਦਿਨ ਵੀ ਮੌਸਮ ਠੀਕ ਨਹੀਂ ਸੀ। ਮੈਂ ਗੋਲੀ ਦੇ ਦਿਤੀ। ਤੀਜੇ ਦਿਨ ਆਪੇ ਹੀ ਮੈਨੂੰ ਵਾਜ ਮਾਰ ਕੇ ਆਖੇ, "ਵੇ, ਗੋਲੀ ਦੇ ਜਾਹ...ਵਾਹਵਾ ਸਰੀਰ 'ਚ ਚੁਸਤੀ ਰਹਿੰਦੀ ਐ।" ਲਓ ਭਾ ਜੀ, ਮੈਂ ਲਾ ਤਾ ਓਹਨੂੰ ਗੋਲੀਆਂ ਤੇ ! ਮੈਂ ਮਨ 'ਚ ਬਾਈ ਨੂੰ ਆਖਿਆ, "ਪੁੱਤ ਹੁਣ ਦੱਸ, ਨਸ਼ੇ ਕੌਣ ਕਰਦਾ ਹੈ ?"

ਉਹ ਆਪਣੀ 'ਪ੍ਰਾਪਤੀ' ਤੇ ਹੱਸਿਆ।

ਉਸ ਨੇ ਵਾਹਵਾ ਰੌਣਕ ਲਾਈ ਰੱਖੀ।

ਨਿੰਦੀ ਤੇ ਗੁਰਬਚਨ ਨੇ ਮੈਨੂੰ ਇਕ ਅਮਰੀਕਨ ਡੇਅਰੀ ਵਿਖਾਉਣ ਦੀ ਯੋਜਨਾ ਬਣਾਈ ਹੋਈ ਸੀ। ਅਸੀਂ ਕਾਰ ਵਿਚ ਸਵਾਰ ਹੋਏ ਅਤੇ ਡੇਅਰੀ 'ਤੇ ਪਹੁੰਚ ਗਏ। ਕਈ ਏਕੜਾਂ 'ਚ ਫੈਲੀ ਹੋਈ ਸੀ ਡੇਅਰੀ। ਦੋ ਹਜ਼ਾਰ ਦੇ ਲਗਪਗ ਗਾਵਾਂ, ਵਖ ਵਖ ਝੁੰਡਾਂ 'ਚ ਡੇਅਰੀ ਦੇ ਏਰੀਏ ਵਿਚ ਬਣੀਆਂ ਚਰਾਂਦਾਂ ਵਿਚ ਚਰ ਰਹੀਆਂ ਸਨ। ਧੁੱਪ ਤੇ ਸਰਦੀ ਤੋਂ ਬਚਾਉਣ ਲਈ ਵੱਡੇ ਵੱਡੇ ਸ਼ੈਡ ਸਨ। ਰੱਜੀਆਂ ਹੋਈਆਂ ਗਾਵਾਂ ਉਥੇ ਆਰਾਮ ਕਰਨ ਲਈ ਬੈਠੀਆਂ ਹੋਈਆਂ ਸਨ। ਅਸੀਂ ਉਸ ਥਾਂ ਤੇ ਪਹੁੰਚੇ ਜਿਥੇ ਗਾਵਾਂ ਨੂੰ ਚੋਇਆ ਜਾ ਰਿਹਾ ਸੀ। ਉਸ ਇਮਾਰਤ ਵਿਚ ਦੋਹੀਂ ਪਾਸੀਂ ਬਣੇ ਉੱਚੇ ਥੜ੍ਹਿਆਂ ਉਤੇ ਦੋਹੀਂ ਪਾਸੀਂ ਸ਼ਿਕੰਜੇ ਜਿਹੇ ਬਣੇ ਹੋਏ ਸਨ। ਜਦੋਂ ਅਸੀਂ ਗਏ ਤਾਂ ਗਾਵਾਂ ਨੇ ਸਿਰ ਸ਼ਿਕੰਜਿਆਂ ਵਿਚ ਦਿਤੇ ਹੋਏ ਸਨ ਤੇ ਉਹਨਾਂ ਦੇ ਥਣਾਂ ਨਾਲ ਮਸ਼ੀਨਾਂ ਲਗੀਆਂ ਹੋਈਆਂ ਸਨ, ਜਿਨ੍ਹਾਂ ਨੂੰ ਪਾਈਪਾਂ ਨਾਲ ਜੋੜਕੇ ਚੋਇਆ ਜਾ ਰਿਹਾ ਦੁੱਧ ਇਕ ਵੱਡੇ ਟੈਂਕ ਵਿਚ ਜਾਣ ਦਾ ਜੁਗਾੜ ਕੀਤਾ ਹੋਇਆ ਸੀ। ਜਦੋਂ ਪੂਰਾ ਦੁੱਧ ਚੋ ਲਿਆ ਗਿਆ ਤਾਂ ਉਹਨਾਂ ਦੇ ਥਣਾਂ ਨਾਲ ਲੱਗੇ ਜੰਤਰ ਉਤਾਰਕੇ ਉਥੇ ਕੰਮ ਕਰਨ ਵਾਲੇ ਆਦਮੀ ਨੇ ਪਾਈਪ ਦੇ ਤੇਜ਼ ਪਾਣੀ ਨਾਲ ਫ਼ਰਸ਼ ਨੂੰ ਸਾਫ਼ ਕੀਤਾ ਅਤੇ ਗਾਵਾਂ ਦੇ ਸਿਰਾਂ ਤੋਂ ਮਸ਼ੀਨੀ ਸ਼ਿਕੰਜਾ ਚੁਕ ਕੇ ਸੀਟੀ ਮਾਰੀ। ਗਾਵਾਂ ਨੇ ਸ਼ਿਕੰਜੇ 'ਚੋਂ ਸਿਰ ਕੱਢੇ ਤੇ ਆਪਣੇ ਆਪ ਹੀ ਬਾਹਰ ਨੂੰ ਤੁਰ ਗਈਆਂ। ਉਹਨਾਂ ਦੀ ਥਾਂ ਲੈਣ ਵਾਸਤੇ ਦੂਜੀਆਂ ਗਾਵਾਂ ਆਪ ਹੀ ਅੰਦਰ ਆ ਗਈਆਂ। ਅਸਲ ਵਿਚ ਉਹਨਾਂ ਦੇ ਥਣਾਂ ਵਿਚੋਂ ਉਤਰ ਰਹੇ ਦੁੱਧ ਦਾ ਜ਼ੋਰ ਹੀ ਏਨਾ ਹੁੰਦਾ ਹੈ ਕਿ ਉਹ ਛੇਤੀ ਤੋਂ ਛੇਤੀ 'ਮੁਕਤ' ਹੋਣਾ ਚਾਹੁੰਦੀਆਂ ਹਨ। ਤੀਹ-ਚਾਲੀ ਗਾਵਾਂ ਇਕ ਪਾਸੇ ਅਤੇ ਏਨੀਆਂ ਕੁ ਹੀ ਦੂਜੇ ਪਾਸੇ ਸ਼ਿਕੰਜਿਆਂ 'ਚ ਆਪਣੇ ਆਪ ਸਿਰ ਦੇ ਕੇ ਖੜ੍ਹ ਗਈਆਂ।

ਮੈਨੂੰ ਯਾਦ ਆਇਆ। ਸਾਡੇ ਗੁਆਂਢੀਆਂ ਕੋਲ ਇਕ ਗਾਂ ਹੁੰਦੀ ਸੀ, ਜਿਸਨੂੰ ਚੋਣ ਲਈ ਸਾਰਾ ਟੱਬਰ ਇਕੱਠਾ ਹੋਇਆ ਹੁੰਦਾ ਸੀ। ਇਕ ਜਣਾ ਸੋਟੀ ਲੈ ਕੇ ਗਾਂ ਨੂੰ ਡਰਾਉਣ ਲਈ ਉਹਦੇ ਸਾਹਮਣੇ ਖੜ੍ਹੋਂਦਾ। ਇਕ ਜਣਾ ਪਿਛਲੀਆਂ ਦੋਹਾਂ ਲੱਤਾਂ ਨੂੰ ਘੁੱਟ ਕੇ ਜੂੜਦਾ ਤੇ 'ਨਿਆਣੇ ਪਈਆਂ' ਲੱਤਾਂ ਨੂੰ ਛੜਾਂ ਮਾਰਨੋਂ ਰੋਕਣ ਲਈ ਉਹਦੇ ਗਿੱਟੇ ਸੇਕਣ ਲਈ ਪਿੱਛੇ ਖੜ੍ਹੋਂਦਾ। ...ਤੇ ਇਕ ਜਣਾ ਬਾਲਟੀ ਫੜ ਕੇ ਉਸ ਹੇਠੋਂ ਦੁੱਧ ਚੋਣ ਬੈਠਦਾ। ਇਕ ਦੋ ਜਣੇ ਇਸ ਮੁਹਿੰਮ ਦੇ ਸਫਲਤਾ ਨਾਲ ਸਿਰੇ ਚੜ੍ਹਨ ਦੀ ਉਡੀਕ ਵਿਚ ਦਰਸ਼ਕ ਬਣੇ ਖੜ੍ਹੋਤੇ ਰਹਿੰਦੇ। ਪਰ ਏਨੀ ਫੌਜ ਦੇ ਹੁੰਦਿਆਂ ਵੀ ਉਹ ਗਾਂ ਬੱਝੀਆਂ ਲੱਤਾਂ ਨਾਲ ਬੁੜ੍ਹਕ ਪੈਂਦੀ ਤੇ ਬਹੁਤੀ ਵਾਰ ਚੋਇਆ ਹੋਇਆ ਗੜਵੀ ਅੱਧੀ ਗੜਵੀ ਦੁੱਧ ਡੁਲ੍ਹਵਾਕੇ, ਪੂੜੇ ਸਿਕਵਾ ਕੇ ਹੀ ਚੈਨ ਲੈਂਦੀ।

ਮੇਰੇ ਜ਼ਿਹਨ ਵਿਚੋਂ ਇਕ ਮਜ਼ਾਹੀਆ ਕਵਿਤਾ ਦੀਆਂ ਧੁੰਦਲੀਆਂ ਜਿਹੀਆਂ ਸਤਰਾਂ ਵੀ ਗੂੰਜੀਆਂ, ਜਿਸ ਵਿਚ ਇਕ ਅਜਿਹੀ ਗਾਂ/ਮੱਝ ਦਾ ਜ਼ਿਕਰ ਸੀ, ਜੋ ਕਿਸੇ ਨੇ ਕਰਜ਼ਾ ਚੁਕ ਕੇ ਲਿਆਂਦੀ ਸੀ, ਪਰ ਜਿਹੜੀ ਛੇ ਸੇਰ ਵੰਡ ਖਾ ਕੇ ਮਸਾਂ ਦੋ ਸੇਰ ਦੁੱਧ ਦੇਂਦੀ ਸੀ ...ਤੇ ਉਹ ਵੀ ਛੜੀਆਂ ਮਾਰ ਕੇ। ...ਤੇ ਇਹ ਗਾਵਾਂ ਸਨ, ਪੰਦਰਾਂ ਤੋਂ ਪੰਝੀ ਗੈਲਨ ਦੁਧ ਦੇਣ ਵਾਲੀਆਂ।

ਗਾਵਾਂ ਚੋਣ ਵਾਲੇ ਬੰਦੇ ਨੇ ਉਹਨਾਂ ਦੇ ਥਣਾਂ 'ਤੇ ਪਾਣੀ ਦੇ ਪਾਈਪ ਨਾਲ ਤਿੱਖੀਆਂ ਧਾਰਾਂ ਮਾਰੀਆਂ ਅਤੇ ਉਹਨਾਂ ਦੇ ਥਣਾਂ ਨੂੰ ਦਵਾਈ ਜਿਹੀ ਲਾ ਕੇ ਦੁਧ ਚੋਣ ਲਈ ਪਹਿਲੀ ਪ੍ਰਕਿਰਿਆ ਦੁਹਰਾਉਣੀ ਸ਼ੁਰੂ ਕਰ ਦਿਤੀ।

ਵਾਪਸ ਆਉਂਦਿਆਂ ਮੈਂ ਭਾਰਤ ਦੇ ਪਸ਼ੂ-ਧਨ ਬਾਰੇ ਸੋਚ ਰਿਹਾ ਸਾਂ, ਜਿਹੜਾ ਹੇੜ੍ਹਾਂ ਦੀਆਂ ਹੇੜ੍ਹਾਂ ਤੁਰਿਆ ਫਿਰਦਾ ਹੈ। ਪਰ ਏਥੋਂ ਦੇ ਦਸ ਡੰਗਰਾਂ ਦਾ ਦੁੱਧ ਇਕ ਅਮਰੀਕਨ ਗਾਂ ਦੇ ਦੁੱਧ ਬਰਾਬਰ ਹੁੰਦਾ ਹੈ।

ਘਰ ਪਰਤੇ ਤਾਂ ਕਾਰ ਤੋਂ ਉਤਰਦਿਆਂ ਹੀ ਨਿੰਦੀ ਦ ਚਾਰ ਕੁ ਸਾਲ ਦੇ ਬੱਚੇ ਨੇ ਮਿੱਟੀ ਲਿੱਬੜੇ ਹੱਥਾਂ ਨਾਲ

ਉਹਦੀ ਉਂਗਲੀ ਆ ਫੜੀ ਤੇ ਫ-ਰ-ਰ ਫ-ਰ-ਰ ਅੰਗਰੇਜ਼ੀ ਬੋਲਦਾ ਆਪਣੀਆਂ 'ਖੂਹ ਕਿਆਰੀਆਂ' ਵਿਖਾਉਣ ਲਗਾ—ਜਿਥੇ ਉਸਨੇ ਪਾਈਪਾਂ ਵਿਛਾ ਕੇ, ਪੁਲੀਆਂ ਬਣਾ ਕੇ ਪਾਣੀ ਲਾਇਆ ਹੋਇਆ ਸੀ। "ਆਹ ਵੇਖ ਲੌ ਇਕ ਹੋਰ ਜੱਟ! ਨਿੱਕਾ ਜਿਹਾ...!", ਨਿੰਦੀ ਨੇ ਉਸ ਦਾ ਮੂੰਹ ਚੁੰਮਿਆ ਤੇ ਉਸ ਨੂੰ ਗਿੱਲੇ ਕੱਪੜਿਆਂ ਸਮੇਤ ਕੁੱਛੜ ਚੁਕ ਲਿਆ।

ਖਾਣਾ ਖਾ ਕੇ ਘੜੀ ਪਲ ਆਰਾਮ ਕੀਤਾ ਕਿ ਜਗਦੀਸ਼ ਪਹੁੰਚ ਗਿਆ। ਉਸ ਨੂੰ ਦੁਪਹਿਰ ਦੇ ਖਾਣੇ ਬਾਰੇ ਪੁਛਿਆ ਗਿਆ ਤਾਂ ਕਹਿੰਦਾ, "ਬੈਠੋ, ਗੱਪਸ਼ੱਪ ਮਾਰੋ! ...ਲੰਚ ਮੈਂ ਕਰਕੇ ਆਇਆਂ।"

ਕਿਚਨ ਵਿਚ ਗੁਰਬਚਨ ਦੀ ਪਤਨੀ ਆਪਣੀ ਦਰਾਣੀ—ਕਰਮਿੰਦਰ ਦੀ ਪਤਨੀ—ਲਈ ਪੰਜੀਰੀ ਬਣਾ ਰਹੀ ਸੀ, ਜਿਸ ਨੇ ਪਿਛਲੇ ਦਿਨੀਂ ਹੀ ਇਕ ਬੱਚੇ ਨੂੰ ਜਨਮ ਦਿਤਾ ਸੀ। ਘਰ ਵਿਚ ਬਣਦੀ ਪੰਜੀਰੀ ਦੀ ਮਹਿਕ ਘੁਲੀ ਹੋਈ ਸੀ।

"ਤੂੰ ਵੇਖ ਲੈ ਵਰਿਆਮ! ਮੇਰੇ ਕੋਲ ਨਹੀਂ ਆਇਆ ...ਪਹਿਲਾਂ ਗੁਰਬਚਨ ਕੋਲ ਗਿਐ। ...ਪਤਾ ਲਗ ਗਿਐ ਤੇਰਾ ਇਹਦੇ ਨਾਲ ਪਿਆਰ ਵਧੇਰੇ ਹੈ।" ਜਗਦੀਸ਼ ਹੱਸ ਰਿਹਾ ਸੀ।

ਥੋੜ੍ਹੀ ਦੇਰ ਬਾਅਦ ਚਾਹ ਨਾਲ ਪਿਆਜ਼, ਆਲੂ ਤੇ ਗੋਭੀ ਦੇ ਗਰਮਾ-ਗਰਮ ਪਕੌੜੇ ਮੇਜ਼ ਉਪਰ ਆ ਗਏ। ਵਿਚ ਵਿਚ ਵੱਡੀਆਂ ਹਰੀਆਂ ਮਿਰਚਾਂ ਵੀ ਵੇਸਣ ਲਾ ਕੇ ਤਲੀਆਂ ਹੋਈਆਂ ਸਨ। ਮੈਂ ਇਕ ਮਿਰਚ ਪਕੌੜਾ ਫੜਿਆ ਤੇ ਉਸ ਨੂੰ ਮੂੰਹ 'ਚ ਪਾਇਆ। ਮੈਂ 'ਸੀ ਸੀ' ਕੀਤੀ ਤਾਂ ਜਗਦੀਸ਼ ਆਪਣੇ ਪਿੰਡ ਦੇ ਰਤਨੇ ਪਲਟੂ ਦੀ ਗੱਲ ਸੁਣਾਉਣ ਲਗਾ—ਜਿਹੜਾ ਸੌ ਰੁਪੈ ਦੀ ਸ਼ਰਤ ਲਾ ਕੇ ਪਾ ਪੱਕੀਆਂ ਹਰੀਆਂ ਮਿਰਚਾਂ 'ਸੀ ਸੀ' ਕਰਦਾ ਖਾ ਗਿਆ ਸੀ।

...ਤੇ ਅਸੀਂ ਆਪਣੇ ਪਿੰਡ ਸੁਰ ਸਿੰਘ ਪਹੁੰਚ ਗਏ ਸਾਂ, ਰਤਨੇ ਪਲਟੂ ਦੇ ਨਾਲ ਹੀ—ਮੈਂ, ਜਗਦੀਸ਼ ਅਤੇ ਗੁਰਬਚਨ ਤਿੰਨੋਂ ਹੀ। ਹੁਣ ਨਿੰਦੀ ਸਾਡਾ ਸਰੋਤਾ ਸੀ। ਪਲ ਪਲ ਪਿਛੋਂ ਸਾਡਾ ਹਾਸਾ ਕਪਾਹ ਦੇ ਫੁੱਟਾਂ ਵਾਂਗ ਟਹਿਕਦਾ।

ਤਲੇ ਜਾਂਦੇ ਪਕੌੜਿਆਂ ਦੀ ਮਹਿਕ ਨੇ ਪੰਜੀਰੀ ਦੀ ਮਹਿਕ ਨੂੰ ਦਬਾ ਲਿਆ ਸੀ।

## ਗੱਡੀ ਦੀਆਂ ਚੀਕਾਂ

ਫਰੇਜ਼ਨੋ ਤੋਂ ਬੇਕਰਜ਼ਫੀਲਡ ਵੱਲ ਜਗਦੀਸ਼ ਦੀ ਕਾਰ ਫ਼ਰਾਟੇ ਵੱਢਦੀ ਤੁਰੀ ਜਾ ਰਹੀ ਸੀ। 'ਫ਼ਰੀ ਵੇ' 'ਤੇ ਚੜ੍ਹਦਿਆਂ ਹੀ ਉਸਨੇ ਐਲਾਨ ਕਰ ਦਿੱਤਾ, "ਚੱਲ ਆ ਤੈਨੂੰ ਵਿਖਾਈਏ ਆਪਣੀ ਡੈੱਥ ਵੈਲੀ...ਗਰਮੀ 'ਚ ਭੁੱਜਦੀ ਹੋਈ...।"

ਮੈਂ ਬਾਹਰ ਵੇਖਣ ਲੱਗਾ। ਫਰੇਜ਼ਨੋਂ ਤੋਂ ਲੈ ਕੇ ਸੜਕ ਦੇ ਨਾਲ ਨਾਲ ਮੀਲਾਂ ਲੰਮੇ ਬਦਾਮਾਂ ਤੇ ਅੰਗੂਰਾਂ ਦੇ ਖੇਤ ਸਨ ਪਰ ਬਾਦ ਵਿਚ ਇਹਨਾਂ ਫਸਲਾਂ ਦੀ ਥਾਂ ਹਰੀ ਕਚੂਰ ਮਕੱਈ ਦੇ ਖੇਤਾਂ ਨੇ ਲੈ ਲਈ।

ਜਗਦੀਸ਼ ਨੇ ਇਹ ਜਾਣਕੇ ਕਿ 'ਹਾਂਗਕਾਂਗ' ਉਤੇ ਚੀਨ ਦਾ ਕਬਜ਼ਾ ਹੋ ਜਾਣਾ ਹੈ, ਕੁਝ ਸਾਲ ਪਹਿਲਾਂ ਆਪਣੀ ਪਤਨੀ ਤੇ ਦੋਵੇਂ ਮੁੰਡੇ ਅਮਰੀਕਾ ਭੇਜ ਦਿੱਤੇ ਸਨ ਤੇ ਆਪ ਕਾਰੋਬਾਰ ਨੂੰ ਸਮੇਟਣ ਲਈ ਹਾਂਗਕਾਂਗ ਹੀ ਟਿਕਿਆ ਰਿਹਾ ਸੀ। ਇਹਨਾਂ ਸਾਲਾਂ ਵਿਚ ਹੀ ਉਹਦੇ ਮੁੰਡਿਆਂ ਨੇ ਬਚਪਨ ਤੋਂ ਕਿਸ਼ੋਰ ਅਵਸਥਾ ਵਿਚ ਪੈਰ ਧਰਿਆ। ਹੁਣ ਉਹਨੂੰ ਲੱਗਦਾ ਸੀ ਮਾਂ ਕੋਲੋਂ ਬੱਚੇ 'ਸਾਂਭੇ' ਨਹੀਂ ਸਨ ਗਏ ਤੇ ਉਹਨਾਂ ਉਤੇ 'ਅਮਰੀਕਾ' ਦਾ ਅਸਰ ਹੋ ਗਿਆ ਸੀ।

"ਛੋਟਾ ਤਾਂ ਅਜੇ ਸੈਨਹੋਜ਼ੇ ਵਿਚ ਪੜ੍ਹਦਾ ਹੈ ਤੇ ਵੱਡੇ ਦਾ ਵਿਆਹ ਕਰ ਦਿੱਤਾ ਸੀ ਪਿਛਲੇ ਸਾਲ। ਬੰਦੇ ਚੰਗੇ ਟੱਕਰ ਗਏ ਨੇ। ਆਪਣੇ ਭੋਜੀਆਂ ਪਿੰਡ ਦਾ ਇਕ ਮਾਸਟਰ ਪਿਆਰਾ ਸੁੰਹ ਛੇ ਕੁ ਮਹੀਨੇ ਸੁਰ ਸਿੰਘ ਪੜ੍ਹਾਉਂਦਾ ਰਿਹਾ, ਉਹਦੇ ਛੋਟੇ ਭਰਾ ਦੀ ਲੜਕੀ ਹੈ...।"

"ਕੀਹਦੀ? ਦਿਲਬਾਗ ਦੀ?" ਮੈਂ ਉਤਸੁਕਤਾ ਨਾਲ ਪੁੱਛਿਆ ਤਾਂ ਜਗਦੀਸ਼ ਹੈਰਾਨ ਹੋ ਗਿਆ, "ਤੂੰ ਜਾਣਦੈਂ ਦਿਲਬਾਗ ਨੂੰ?"

"ਬਹੁਤ ਚੰਗੀ ਤਰ੍ਹਾਂ...।"

ਮੈਨੂੰ ੧੯੭੦-੭੧ ਦੇ ਉਹ ਦਿਨ ਯਾਦ ਆਏ ਜਦੋਂ ਸਾਡੇ ਪਿੰਡ ਸੁਰ ਸਿੰਘ ਮੈਟ੍ਰਿਕ ਦਾ ਸੈਂਟਰ ਬਣਦਾ ਹੁੰਦਾ ਸੀ ਤੇ ਝਬਾਲ, ਪੰਜਵੜ, ਚੀਮਾ, ਨੌਸ਼ਹਿਰਾ, ਗੋਗੋਬੂਆ ਆਦਿ ਕਈ ਪਿੰਡਾਂ ਦੇ ਵਿਦਿਆਰਥੀ ਅਤੇ ਉਹਨਾਂ ਦੇ ਅਧਿਆਪਕ ਸੁਰ ਸਿੰਘ ਵੱਲ ਉਮਡ ਆਇਆ ਕਰਦੇ। ਪਰਚੇ ਦੇ ਤਿੰਨ ਘੰਟੇ ਸੈਂਟਰ ਤੋਂ ਬਾਹਰ ਮਾਸਟਰਾਂ ਦਾ ਜਮਘਟਾ ਲੱਗਾ ਹੁੰਦਾ। ਟਿੱਚਰਾਂ-ਮਖੌਲ ਤੇ ਚੜ੍ਹਦੇ ਤੋਂ ਚੜ੍ਹਦੇ ਲਤੀਫੇ। ਮੋਹਨ ਗੰਡੀਵਿੰਡੀਆ ਮਜ਼ਾਕ ਨਾਲ ਢਾਡੀ ਜਥੇ ਦੇ ਜਥੇਦਾਰ ਵਾਂਗ ਲੈਕਚਰ ਦਿੰਦਾ, "ਖਾਲਸਾ ਜੀ! ਜਦੋਂ ਪਤਾ ਲੱਗਿਆ ਸੂਰਮੇ ਕਾਲਾ ਸਿੰਘ ਹੈਡਮਾਸਟਰ ਚੀਮਿਆਂ ਵਾਲੇ ਨੂੰ ਕਿ ਸੁਰ ਸਿੰਘ ਸੈਂਟਰ ਵਿਚ ਕੁਝ ਦੁਸ਼ਮਣ ਤਾਕਤਾਂ 'ਨਕਲ' ਨਹੀਂ ਵੱਜਣ ਦੇ ਰਹੀਆਂ ਤਾਂ ਉਸਨੇ ਦੇਕੇ ਮੁੱਛਾਂ ਨੂੰ ਤਾਅ, ਕਰਕ

ਅੱਖਾਂ ਛਾਲ, ਪਾ ਕੇ ਮੱਥੇ 'ਤੇ ਵੱਟ ਲਲਕਾਰਿਆ, "ਹਰਜੀਤ ਸਿਆਂ ! ਕੱਢ ਮੋਟਰ ਸਾਈਕਲ ਬਾਹਰ ਤੇ ਝੋਲੇ 'ਚ ਪਾ ਵਿਸਕੀ ਦੀਆਂ ਚਾਰ ਬੋਤਲਾਂ...ਝਬਾਲੋਂ ਲਈਏ ਮੱਛੀ ਤੇ ਮੁਰਗਾ...ਹੋਕੇ ਤਿਆਰ ਬਰਤਿਆਰ.. ਟੁੱਟ ਪਈਏ ਜਾ ਕੇ ਦੁਸ਼ਮਣ 'ਤੇ ..!" ਏਨੀ ਆਖ ਕੇ ਕਾਲਾ ਸਿੰਘ ਨੇ ਮਾਰੀ ਮੋਟਰ ਸਾਈਕਲ ਨੂੰ ਕਿੱਕ...ਪਿਛੇ ਬਿਠਾਇਆ ਹਰਜੀਤ .. ਤੇ ਧੂੜਾਂ ਪੁੱਟਦਾ ਮੋਟਰ ਸਾਈਕਲ ਕਿਵੇਂ ਸੁਰ ਸਿੰਘ ਨੂੰ ਧਾਇਆ ..ਢਾਡੀ ਜਥਾ — ਹੇਅ...ਐਂ ਬਿਆਨ ਕਰਦੇ.. ।"

ਝੂਠੀ-ਮੂਠੀ ਦੀ ਸਾਰੰਗੀ ਵੱਜਦੀ... ਹੱਥਾਂ ਦੀਆਂ ਢੱਡਾਂ ਖੜਕਦੀਆਂ । ਕਾਲਾ ਸਿੰਘ ਪਾਸੇ ਖੜੋਤਾ ਬਰੀਕ ਅੱਖਾਂ ਮੀਟ ਕੇ ਹੱਸ ਰਿਹਾ ਹੁੰਦਾ । ਇਸ ਸਮੂਹਿਕ ਢਾਡੀ ਜਥੇ ਵਿਚ ਹੀ ਦਿਲਬਾਗ ਆਪਣੀ ਢੱਡ ਕੁੱਟ ਰਿਹਾ ਹੁੰਦਾ । ਤੇ ਸ਼ਾਮ ਨੂੰ ਜਦੋਂ ਵਿਸਕੀ ਰੰਗ ਵਿਖਾਉਂਦੀ ਤਾਂ ਸਾਂਝੇ ਮਿੱਤਰਾਂ ਦਾ ਟੋਲਾ ਮੈਨੂੰ ਵੀ ਮਹਿਫ਼ਿਲ ਵਿਚ ਬੁਲਾ ਲਿਜਾਂਦਾ । ਮੈਂ ਨਹੀਂ ਸਾਂ ਪੀਂਦਾ ਤਾਂ ਨਾ ਸਹੀ .. ਉਹਨਾਂ ਨੂੰ ਗ਼ਜ਼ਲਾਂ ਤੇ ਗੀਤ ਤਾਂ ਸੁਣਾ ਸਕਦਾ ਸਾਂ । ਇਹਨਾਂ ਦਿਨਾਂ 'ਚ ਹੀ ਦਿਲਬਾਗ ਨਾਲ ਮੇਰੀ ਸਾਂਝ ਪੈ ਗਈ ਸੀ । ਅਸੀਂ ਇਕ ਦੂਜੇ ਨੂੰ ਬੜੇ ਤੇਹੁ ਨਾਲ ਮਿਲਦੇ । ਫਿਰ ਕੁਝ ਸਾਲਾਂ ਬਾਦ ਉਹ ਆਪਣੇ ਭਰਾ ਪਿਆਰਾ ਸਿੰਘ ਕੋਲ ਅਮਰੀਕਾ ਆ ਗਿਆ । ਪਿਆਰਾ ਸਿੰਘ ਸੁਰ ਸਿੰਘ ਪੜ੍ਹਾਉਣ ਸਮੇਂ ਹੀ ਅਮਰੀਕਾ ਆ ਗਿਆ ਸੀ ਅਤੇ ਇਥੇ ਆਕੇ ਉਚੇਰੀ ਪੜ੍ਹਾਈ ਕਰਕੇ ਤੇ ਮਨੋਵਿਗਿਆਨ ਦੇ ਵਿਸ਼ੇ ਵਿਚ ਪੀ.ਐਚ,ਡੀ, ਕਰਕੇ ਯੂਨੀਵਰਸਿਟੀ ਪੜ੍ਹਾਉਣ ਲੱਗ ਗਿਆ ਸੀ । ਅਮਰੀਕਾ ਪਹੁੰਚ ਕੇ ਵੀ ਦਿਲਬਾਗ ਨੇ ਮੈਨੂੰ ਇਕ ਦੋ ਚਿੱਠੀਆਂ ਲਿਖੀਆਂ ਸਨ...ਪਰ ਮੇਰੀ ਲਾਪ੍ਰਵਾਹੀ ਤੇ ਸਦੀਵੀ ਸੁਸਤੀ ਕਾਰਨ ਮੈਂ ਉਸਨੂੰ ਜੁਆਬ ਨਹੀਂ ਸਾਂ ਦੇ ਸਕਿਆ । ਸਾਡਾ ਰਾਬਤਾ ਟੁੱਟ ਗਿਆ ਸੀ । ਹੁਣ ਅਚਨਚੇਤ ਦਿਲਬਾਗ ਦਾ ਜਗਦੀਸ਼ ਦਾ ਕੁੜਮ ਹੋਣਾ ਸੁਣ ਕੇ ਉਹਦਾ ਮੋਹਵੰਤਾ ਚਿਹਰਾ ਮੇਰੀਆਂ ਅੱਖਾਂ ਅੱਗੇ ਆ ਖੜੋਤਾ ।

ਰਾਹ ਵਿਚ ਪਹਿਲੇ ਹੀ ਟੈਲੀਫੋਨ ਬੂਥ 'ਤੇ ਕਾਰ ਰੋਕ ਕੇ ਜਗਦੀਸ਼ ਨੇ ਦਿਲਬਾਗ ਦਾ ਫੋਨ ਖੜਕਾਇਆ । ਉਹ ਘਰ ਨਹੀਂ ਸੀ—ਉਸਦੀ ਪਤਨੀ ਫੋਨ 'ਤੇ ਸੀ ।

"ਭੈਣ ਜੀ...ਮੇਰਾ ਜਮਾਤੀ ਤੇ ਯਾਰ ਸੁਰ ਸਿੰਘ ਤੋਂ ਆਇਆ ਹੋਇਐ...ਵਰਿਆਮ ਸਿੰਘ ਸੰਧੂ...ਅਸੀਂ ਘੰਟੇ ਕੁ ਤੱਕ ਆਪਣੇ ਘਰ ਪਹੁੰਚ ਜਾਵਾਂਗੇ । ਦਿਲਬਾਗ ਸਿੰਘ ਨੂੰ ਕਹਿਣਾ ਫੋਨ ਕਰੇ..." ਵਿਚੋਂ ਹੀ ਉਸਨੇ ਮੈਨੂੰ ਕਿਹਾ, "ਤੁਸੀਂ ਕਰਨੀ ਏਂ ਗੱਲ ?"

"ਨਹੀਂ...ਨਹੀਂ...ਨਹੀਂ...ਮੈਨੂੰ ਤਾਂ ਉਹ ਵਿਚਾਰੀ ਜਾਣਦੀ ਹੀ ਨਹੀਂ ਹੋਣੀ । ਮੈਂ ਤਾਂ ਦਿਲਬਾਗ ਨੂੰ ਹੀ...।"

ਉਹ ਫੇਰ ਦਿਲਬਾਗ ਦੀ ਪਤਨੀ ਨੂੰ ਪੱਕੀ ਕਰਨ ਲੱਗਾ । ਜਗਦੀਸ਼ ਖ਼ੁਸ਼ ਸੀ ਜਿਵੇਂ ਖ਼ਜ਼ਾਨਾ ਲੱਭ ਗਿਆ ਹੋਵੇ । ਫੋਨ ਰੱਖ ਕੇ ਕਹਿਣ ਲੱਗਾ, "ਉਹ ਕਹਿੰਦੀ ਹੈ ਮੈਂ ਬੜੀ ਚੰਗੀ ਤਰ੍ਹਾਂ ਜਾਣਦੀ ਹਾਂ ਤੈਨੂੰ...ਤੂੰ ਕਹਿੰਦੈਂ...।"

ਫਿਰ ਗੁਰਬਚਨ ਦੇ ਬੋਲ ਗੂੰਜੇ... ਤਿੰਨਾਂ ਮਿੰਟਾਂ ਵਿਚ ਜੇ ਦੋ ਜੱਟਾਂ ਵਿਚ ਜਾਣ ਪਛਾਣ ਨਹੀਂ ਨਿਕਲਦੀ ਤਾਂ...।

"ਯਾਰ ਵਰਿਆਮ ! ਬੜੀ ਭੁੱਖ ਲੱਗੀ ਹੈ...ਉਥੇ ਤਾਂ ਮੇਰੇ ਕੋਲੋਂ ਜੱਟਾਂ ਵਾਲੀ 'ਨਾਂਹ' ਹੋ ਗਈ । ਲੰਚ ਤਾਂ ਮੈਂ ਕੀਤਾ ਹੀ ਨਹੀਂ ਸੀ । ਇਕ ਵਾਰ ਨਾਂਹ ਹੋ ਗਈ ਬੱਸ ..।" ਚਾਲੀ ਸਾਲ ਵਿਦੇਸ਼ ਵਿਚ ਰਹਿਕੇ ਵੀ ਉਸ ਅੰਦਰਲਾ 'ਜੱਟ' ਉਂਜ ਹੀ ਸੀ ।

ਉਹ ਆਪਣੀ ਆਦਤ ਮੁਤਾਬਕ ਖਿੜ-ਖਿੜਾ ਕੇ ਹੱਸਿਆ, "ਆਪਣੇ ਪਿੰਡ ਸੁਰ ਸਿੰਘ ਦੇ ਦੁਆਲੇ ਜਿਵੇਂ ਕੱਲਰ ਹੁੰਦਾ ਸੀ...ਇੰਜ ਹੀ ਏਥੇ ਪਹਾੜੀਆਂ 'ਤੇ ਸੁੱਕਾ ਲੂਸਿਆ ਘਾਹ ਵੇਖੇਂਗਾ ।..." ਹਰਿਆਵਲ ਵਿਚ ਸੁੱਕਾ ਸੁਨਹਿਰੀ ਘਾਹ ਲਿਸ਼ਕਣ ਲੱਗਾ ।

'ਹਰੇ ਇਨਕਲਾਬ' ਨੇ ਸਾਰੇ ਕੱਲਰ ਖਾ ਲਏ ਸਨ ਪਰ ਜਗਦੀਸ਼ ਨੂੰ ਯਾਦ ਸੀ, "ਉਹਨਾਂ ਕੱਲਰਾਂ 'ਚ ਆਪਾਂ ਤ੍ਰਕਾਲਾਂ ਨੂੰ ਖਿਦੋ-ਖੂੰਡੀ ਖੇਡਦੇ ਹੁੰਦੇ ਸਾਂ...ਯਾਦ ਈ ਆਪਣਾ ਗਿਆਨੀ ਜਿਸਦਾ ਤਕੀਆ ਕਲਾਮ 'ਕੀ ਸਦੇ ਭੂਤਨੀ ਦਿਆ' ਹੁੰਦਾ ਸੀ । ਇਕ ਵਾਰ ਅਤਰ ਗੱਲਾਂ ਕਰਨੋਂ ਨਾ ਹਟੇ ਜਮਾਤ ਵਿਚ । ਗਿਆਨੀ ਆਖਣ ਲੱਗਾ, "ਉਏ ਭੂਤਨੀ ਦਿਆ' । ਕੀ ਸਦੇ ਮੈਂ ਤੇਰੇ ਉਥੇ ਮਾਰਾਂਗਾ ..ਜਿਥੋਂ ਘਰ ਜਾ ਕੇ ਮਾਂ ਨੂੰ ਦਿਖਾਉਣ ਜੋਗਾ ਵੀ ਨਾ ਰਹੇਂ...।"

ਉਸਨੇ ਸਟੇਅਰਿੰਗ ਤੋਂ ਹੱਥ ਚੁੱਕਿਆ, ਆਪਣੇ ਕੱਟੇ ਵਾਲਾਂ ਵਾਲੇ ਸਿਰ ਮੂੰਹ ਉਪਰ ਫੇਰਿਆ ਤੇ ਫੇਰ ਖਿੜਾ-ਖਿੜਾ ਕੇ ਹੱਸਣ ਲੱਗਾ । ਉਹ ਅੱਧੀ ਸਦੀ ਤੋਂ ਉਪਰ ਹੋ ਚੁੱਕੀ ਉਮਰ ਨੂੰ ਭੁੱਲ ਗਿਆ ਸੀ ਤੇ ਇਕ ਸਕੂਲੀ ਬੱਚਾ ਬਣ ਕੇ ਮੇਰੇ ਨਾਲ ਸੁਰ ਸਿੰਘ ਪਿੰਡ ਦੇ ਸਕੂਲ ਅਤੇ ਗਲੀਆਂ ਬਾਜ਼ਾਰਾਂ ਵਿਚ ਫਿਰ ਰਿਹਾ ਸੀ । ਉਹਦੇ ਸਿਰ ਉਪਰ ਹਾਂਗਕਾਂਗ ਰਹਿੰਦੇ ਉਹਦੇ ਪਿਉ ਵੱਲੋਂ ਭੇਜੀ ਰੇਸ਼ਮੀ ਪੱਗ ਬੱਧੀ ਹੋਈ ਸੀ ਜਿਸ ਵਿਚੋਂ ਉਸਦਾ ਭਾਰਾ ਜੂੜਾ ਉਭਰਿਆ ਹੋਇਆ ਦਿਸ ਰਿਹਾ ਸੀ । ਉਹਦਾ ਪਿਉ ਉਹਦੀ ਸੰਭਾਲ ਤੋਂ ਪਹਿਲਾਂ ਦਾ ਚੀਨ ਚਲਾ ਗਿਆ ਹੋਇਆ ਸੀ ਤੇ ਪਿੱਛੇ ਜਗਦੀਸ਼ ਤੇ

ਉਹਦੇ ਭੈਣ-ਭਰਾਵਾਂ ਦੀ ਪਾਲਣਾ ਪੋਸ਼ਣਾ ਉਹਨਾਂ ਦੀ ਮਾਂ ਕਰ ਰਹੀ ਸੀ। ਉਹ ਪਿੰਡ ਵਿਚ 'ਰਾਮ ਕੌਰ' ਦੇ ਨਿਆਣੇ ਵੱਜਦੇ ਸਨ। ਅਠਵੀਂ 'ਚ ਪੜ੍ਹਦਾ ਸੀ ਜਗਦੀਸ਼ ਜਦੋਂ ਉਹਦੀ ਮਾਂ ਨੇ ਉਸਨੂੰ ਗੱਡੀ ਚੜ੍ਹਾ ਕੇ ਪਿਉ ਨਾਲ ਤੋਰ ਦਿੱਤਾ ਸੀ ਤੇ ਆਪ ਦਿਲ 'ਤੇ ਪੱਥਰ ਰੱਖਕੇ ਜੁਆਨ ਧੀਆਂ ਅਤੇ ਛੋਟੇ ਪੁੱਤ ਨੂੰ ਖੰਭਾਂ ਹੇਠਾਂ ਲੁਕਾ ਕੇ ਬੈਠ ਗਈ ਸੀ। ਪਤੀ ਤੇ ਪੁੱਤ ਦਾ ਸਾਲਾਂ-ਬੱਧੀ ਵਿਛੋੜਾ ਉਹ ਕਿਵੇਂ ਬਰਦਾਸ਼ਤ ਕਰਦੀ ਰਹੀ ਸੀ—ਇਹ ਤਾਂ ਉਸਦਾ ਹੀ ਅੰਦਰ ਜਾਣਦਾ ਸੀ। ਪਤੀ ਬਾਹਰ ਹੀ ਗੁਜ਼ਰ ਗਿਆ ਸੀ। ਪੁੱਤ ਦਹਾਕਿਆਂ ਪਿਛੋਂ ਪੰਜ ਸੱਤ ਗੇੜੇ ਵਤਨ ਦੇ ਮਾਰ ਚੁੱਕਾ ਸੀ। ਸਾਰੀ ਉਮਰ ਮਾਂ ਦੇ ਕੰਨ ਬਾਹਰਲੇ ਦਰਵਾਜ਼ੇ ਦੇ ਖੜਾਕ ਦੀ ਬਿੜਕ ਲੈਂਦੇ ਰਹੇ ਤੇ ਅੱਖਾਂ ਦੂਰ ਤੱਕ ਆਪਣਿਆਂ ਦਾ ਰਾਹ ਤੱਕਦਿਆਂ ਨਿੱਕੀਆਂ ਤੇ ਧੁੰਦਲੀਆਂ ਹੋ ਗਈਆਂ ਸਨ। ਪਿਛਲੇ ਸਾਲ ਉਹ ਨੇਕ ਰੂਹ ਇਸ ਸੰਸਾਰ ਨੂੰ ਅਲਵਿਦਾ ਕਹਿ ਗਈ।

ਮੈਂ ਉਹਦੀ ਮਾਂ ਦਾ ਜ਼ਿਕਰ ਕੀਤਾ ਤਾਂ ਜਗਦੀਸ਼ ਨੂੰ ਹੱਸਣਾ ਭੁੱਲ ਗਿਆ।

"ਬੜੇ ਦੁੱਖ ਵੇਖੇ ਸਾਡੀ ਮਾਂ ਨੇ। ਸਾਰੀ ਉਮਰ ਪਤੀ ਤੇ ਪੁੱਤ ਦਾ ਵਿਛੋੜਾ ਸਹਿਣਾ ਕੋਈ ਸੌਖੀ ਗੱਲ ਨਹੀਂ। ਤੈਨੂੰ ਦੱਸਾਂ ਵਰਿਆਮ! ਦੋ ਸਾਲ ਪਹਿਲਾ ਜਦੋਂ ਮੈਂ ਪਿੰਡ ਗਿਆ ਤਾਂ ਮੁੜਨ ਲੱਗਿਆਂ ਮਾਂ ਨੇ ਮੈਨੂੰ ਘਰ ਦੇ ਦਰਵਾਜ਼ੇ ਵਿਚ ਹੀ ਗਲ ਨਾਲ ਲਾਕੇ ਵਿਦਾ ਕਰਦਿਆਂ ਸਿਰ 'ਤੇ ਪਿਆਰ ਦਿੱਤਾ। ਅੱਗੇ ਉਹ ਸਦਾ ਮੈਨੂੰ ਬਾਕੀ ਪਰਿਵਾਰ ਨਾਲ ਅੰਮ੍ਰਿਤਸਰ ਰੇਲਵੇ ਸਟੇਸ਼ਨ 'ਤੇ ਗੱਡੀ ਚੜ੍ਹਾਉਣ ਜਾਇਆ ਕਰਦੀ ਸੀ। ਮੈਂ ਲਾਡ ਨਾਲ ਆਖਿਆ, "ਮਾਂ ਮੈਨੂੰ ਗੱਡੀ ਚੜ੍ਹਾਉਣ ਨਹੀਂ ਜਾਣਾ?" ਹਾਉਕਾ ਲੈ ਕੇ ਤੇ ਚੁੰਨੀ ਨਾਲ ਅੱਥਰੂ ਪੂੰਝ ਕੇ ਆਖਣ ਲੱਗੀ, "ਪੁੱਤਰ! ਜਦੋਂ ਗੱਡੀ ਤੁਹਾਨੂੰ ਆਪਣੇ ਤੇ ਬਿਠਾ ਕੇ ਮੈਥੋਂ ਵਿਛੋੜਣ ਲਈ ਤੁਰਨ ਲੱਗਿਆਂ ਚੀਕਾਂ ਮਾਰਦੀ ਹੈ ਤਾਂ ਮੈਨੂੰ ਬਹੁਤ ਦੁੱਖੀ ਕਰਦੀ ਹੈ! ਪੁੱਤ! ਸਾਰੀ ਉਮਰ ਮੈਂ ਜਾਂਦੀ ਗੱਡੀ ਦੀਆਂ ਚੀਕਾਂ ਪਤਾ ਨਹੀਂ ਕਿਵੇਂ ਸਹਿੰਦੀ ਕਰਦੀ ਰਹੀ ਆਂ। ਲਾਲ ਵੇ! ਮੈਂ ਨਹੀਂ ਜਾਣਾ ਮੇਰੇ ਤੋਂ ਹੁਣ ਹੋਰ ਜਾਂਦੀ ਗੱਡੀ ਦੀਆਂ ਚੀਕਾਂ ਸੁਣੀਆਂ ਵੀ ਨਹੀਂ ਉ ਜਾਣੀਆਂ ..।"

ਮੋਟੇ ਮੋਟੇ ਅੱਥਰੂ ਜਗਦੀਸ਼ ਦੀਆਂ ਗੱਲ੍ਹਾਂ ਉਤੇ ਵਹਿ ਆਏ ਸਨ। ਉਸਨੇ ਇਹਨਾ ਨੂੰ ਪੂੰਝਣ ਦਾ ਕੋਈ ਯਤਨ ਨਾ ਕੀਤਾ।

(ਚਲਦਾ)

---

# ਕੰਨਿਆ ਦਾਨ

—ਬਲਵਿੰਦਰ ਕੌਰ, ਚੰਡੀਗੜ

ਠਾਕਾ ਕਰਨ ਮੁੰਡੇ ਨੂੰ ਆਏ
ਸੋਹਣੇ ਆ..ਰ ਨਾਲ ਬਿਠਾਏ
ਹੱਥ ਬੰਨ੍ਹ ਧੀ ਵਾਲਾ ਫਰਮਾਏ
ਪੁਛਦਾ ਨਾਲ ਪਿਆਰ ਜੀ,
ਪਹਿਲਾਂ ਮੈਨੂੰ ਇਕ ਗੱਲ ਦੱਸ ਦਿਓ
ਮੰਗਦੇ ਕੀ ਸਰਦਾਰ ਜੀ।

ਅੱਗੋਂ ਬੋਲ ਪਿਆ ਸਰਦਾਰ
ਕਰ ਦਿਓ ਮੋਹਰਾਂ ਨਾਲ ਵਿਹਾਰ
ਇਹ ਤਾਂ ਕਰਦਾ ਹੈ ਸੰਸਾਰ
ਨਹੀਂ ਕੁਝ ਵੱਖਰਾ ਕਹਿਣਾ ਜੀ
ਦੇ ਦਿਓ ਇਕ ਕੰਨਿਆ ਦਾ ਦਾਨ
ਨਹੀਂ ਕੁਝ ਮੰਗਕੇ ਲੈਣਾ ਜੀ।

ਕੰਬਲ ਚਾਹੀਦੇ ਪੂਰੇ ਬੱਤੀ
ਭਾਵੇਂ ਬਾਲ ਲਗਾ ਦਿਓ ਇਕੱਠੀ
ਅਸੀਂ ਤਾਂ ਮੰਗ ਨਾ ਕਰਨੀ ਰੱਤੀ
ਨਾ ਵੇਹੜਾ ਭਰਕੇ ਲੈਣਾ ਜੀ
ਦੇ ਦਿਓ ਇਕ ਕੰਨਿਆ ਦਾ ਦਾਨ
ਨਹੀਂ ਕੁਝ ਮੰਗਕੇ ਲੈਣਾ ਜੀ।

ਪਿਓ ਨੂੰ ਛਾਪ ਜ਼ਰੂਰ ਲਿਆਉਣਾ
ਕੰਗਣ ਮੁੰਡੇ ਲਈ ਕਰਵਾਉਣਾ
ਮਾਮੇ ਦਾ ਨਾ ਮਾਣ ਘਟਾਉਣਾ
ਐਵੇਂ ਨੱਕ ਚੜ੍ਹਾਊਗਾ
ਛਾਪ ਤੁਸਾਂ ਨੇ ਜੋ ਪਾਉਣੀ
ਜਾ ਕੇ ਪਿੰਡ ਦਿਖਾਊਗਾ।

ਮਾਂ ਨੂੰ ਟੂੰਮ ਜ਼ਰੂਰ ਲਿਆਇਦਿਓ
ਕਾਂਟੇ ਦੋ ਮੰਜਲੀ ਕਰਵਾਇਓ
ਸੋਹਣੀ ਘੜਤੀ ਦੇ ਘੜਵਾਇਓ
ਵੱਡੀ ਫਰਿਜ ਤੇ ਪੀੜ੍ਹੀ ਥੱਲੇ
ਟੀ.ਵੀ. ਨਾਲ ਵੀ.ਸੀ.ਆਰ. ਚੱਲੇ
ਤੁਹਾਡੀ ਹੋ ਜਾਊ ਬੱਲੇ ਬੱਲੇ

ਹੋਵੇ ਕਾਰ ਮਰੂਤੀ ਸੋਹਣੀ
ਸਾਡੇ ਲੜਕੇ ਦੇ ਮਨ ਭਾਉਣੀ
ਤੁਹਾਡੀ ਲੜਕੀ ਨੇ ਚਲਾਉਣੀ
ਅਸਾਂ ਨਾ ਝੂਟਾ ਲੈਣਾ ਜੀ।
ਦੇ ਦਿਓ ਇਕ ਕੰਨਿਆ ਦਾ ਦਾਨ
ਨਹੀਂ ਕੁਝ ਮੰਗਕੇ ਲੈਣਾ ਜੀ।

(ਮਾਸਿਕ 'ਵਿਚਾਰ ਦਰਸ਼ਨ ਵਿਰਾਸਤ' ਇੰਦੌਰ ਵਿਚੋਂ)

ਕਹਾਣੀ

# ਠੱਮ੍ਹਣਾ

—ਜਸਵੰਤ ਸਿੰਘ ਵਿਰਦੀ

ਦਫ਼ਤਰ ਦੇ ਕੈਬਿਨ ਵਿਚ ਬੈਠ ਅਫਸਰ ਆਪਣੀ ਸਟੈਨੋ ਕੁੜੀ ਨੂੰ ਨੋਟਿੰਗ ਦੇ ਰਿਹਾ ਸੀ। ਅਤੇ ਬਾਹਰ ਅਫਸਰ ਨੂੰ ਮਿਲਣ ਵਾਲੇ ਲੋਕਾਂ ਦੀ ਭੀੜ ਲੱਗੀ ਹੋਈ ਸੀ। ਉਹ ਲੋਕ ਦੂਰੋਂ ਦੂਰੋਂ ਆਏ ਸਨ ਅਤੇ ਚਾਹੁੰਦੇ ਸਨ ਕਿ ਫੌਰਨ ਹੀ ਉਹਨਾਂ ਦੇ ਕੰਮ ਹੋ ਜਾਣ। ਇਸ ਲਈ ਉਹ ਅਫ਼ਸਰ ਦੇ ਕਮਰੇ ਦੇ ਬਾਹਰ ਖਲੋਤੇ ਹੋਏ ਚਪੜਾਸੀ ਨੂੰ ਜਦੋਂ ਕਾਹਲੀ ਨਾਲ ਕਹਿੰਦੇ, 'ਸਾਨੂੰ ਅਫ਼ਸਰ ਨਾਲ ਮਿਲਾ ਦੇ!' ਤਾਂ ਚਪੜਾਸੀ ਅਫ਼ਸਰ ਕੋਲ ਜਾ ਕੇ ਕਹਿੰਦਾ, 'ਸਾਬ ਜੀ .. ਲੋਕ...।'

ਸੁਣਕੇ ਅਫਸਰ ਸਿਰ ਹਿਲਾਕੇ ਕਹਿੰਦਾ, 'ਰੁਕ ਜਾ, ਹਾਲੇ ਮੈਂ ਵਿਹਲਾ ਨਹੀਂ...।'

ਚਪੜਾਸੀ ਉਹੋ ਹੀ ਗੱਲ ਬਾਹਰ ਆ ਕੇ ਲੋਕਾਂ ਨੂੰ ਕਹਿ ਦਿੰਦਾ, 'ਹਾਲੇ ਅਫਸਰ ਵਿਹਲਾ ਨਹੀਂ।'

ਕਿਉਂ', ਵਿਹਲਾ ਕਿਉਂ ਨਹੀਂ?'

'ਮੈਂ ਪੁੱਛਿਆ ਨਹੀਂ!' ਚਪੜਾਸੀ ਕਹਿੰਦਾ ਤਾਂ ਲੋਕ ਚੀਖਦੇ, 'ਫੇਰ ਜਾਹ ਤੇ ਪੁੱਛ!'

ਚਪੜਾਸੀ ਨੇ ਉਹਨਾਂ ਨੂੰ ਫੇਰ ਕਿਹਾ, 'ਮੈਂ ਕਿਹਾ ਨਹੀਂ, ਸਾਬ੍ਹ ਸਟੈਨੋ ਨੂੰ ਨੋਟਿੰਗ ਦੇ ਰਹ ਨੇ...।'

ਉਹਨੂੰ ਇਹੋ ਹੀ ਹੁਕਮ ਸੀ ਕਿ ਕਿਸੇ ਵੀ ਬੰਦੇ ਨੂੰ ਅੰਦਰ ਨਹੀਂ ਆਉਣ ਦੇਣਾ, ਤੇ ਹਰ ਕਿਸੇ ਨੂੰ ਨੋਟਿੰਗ ਵਾਲੀ ਗੱਲ ਕਹੀ ਜਾਣੀ ਹੈ...।

ਪਰ ਬਾਹਰ ਖਲੋਤੇ ਹੋਏ ਲੋਕ ਬੇਚੈਨ ਹੋ ਰਹੇ ਸਨ। ਅਫਸਰ ਨੂੰ ਮਿਲਕੇ ਉਨ੍ਹਾਂ ਨੇ ਵਾਪਿਸ ਵੀ ਜਾਣਾ ਸੀ ...। ਉਨ੍ਹਾਂ ਵਿਚੋਂ ਕਿਸੇ ਨੇ ਸ਼ਰਾਰਤ ਨਾਲ ਚਪੜਾਸੀ ਨੂੰ ਪੁੱਛਿਆ, 'ਸਟੈਨੋ ਕੁੜੀ ਐ ਕਿ ਮੁੰਡਾ?'

'ਕੁੜੀ ਐ!'

'ਸੁੰਦਰ ਕੁੜੀ ਐ?'

'ਸਟੈਨੋ ਕੁੜੀਆਂ ਸੁੰਦਰ ਹੀ ਹੁੰਦੀਆਂ ਨੇ!' ਚਪੜਾਸੀ ਨੇ ਸਹਿਜ ਸੁਭਾਅ ਕਿਹਾ, ਪਰ ਲੋਕ ਚੀਖੇ, 'ਸਾਬ੍ਹ ਤੇਰਾ ਨੋਟਿੰਗ ਦੇ ਰਿਹੈ...ਕਿ...ਇਸ਼ਕ?'

'ਚੁੱਪ ਕਰੋ!' ਚਪੜਾਸੀ ਨੇ ਵੀ ਖਿੱਝ ਕੇ ਕਿਹਾ।

'ਕਿਉਂ ਚੁੱਪ ਕਰੀਏ?'

'ਸਾਡੇ ਅਫਸਰ ਹਾਲੇ ਏਨੇ ਮਾੜੇ ਨਹੀਂ, ਜਿੰਨੇ ਤੁਸੀਂ ਸਮਝਦੇ ਹੋ।' ਅਤੇ ਉਹਨੇ ਅਫਸਰਾਂ ਦੀ ਨੇਕ-ਚਲਣੀ ਬਾਰੇ ਇਕ ਲੰਮਾ ਚੌੜਾ ਭਾਸ਼ਣ ਦੇ ਦਿੱਤਾ। ਫੇਰ ਕਿਹਾ, 'ਸਮਝੇ ਕਿ ਨਹੀਂ...?'

'ਪਰ ਹਾਲੇ ਤਾਂ ਅਸੀਂ ਅਫ਼ਸਰਾਂ ਬਾਰੇ ਕੁਝ ਕਿਹਾ ਹੀ ਨਹੀਂ...।' ਲੋਕਾਂ ਨੇ ਕਿਹਾ। ਬਹੁਤ ਸਾਰੇ ਲੋਕ ਬੜੇ ਚਿਰ ਤੋਂ ਖਲੋਤੇ ਸਨ, ਇਸ ਕਰਕੇ ਉਡੀਕਦੇ ਥਕੇਵੇਂ ਕਰਕੇ ਵੀ ਦੁਖੀ ਸਨ। ਅਫਸਰ ਆਇਆ ਵੀ ਦੋ ਘੰਟੇ ਲੇਟ ਸੀ, ਤੇ ਫੇਰ ਆਉਂਦਾ ਹੀ ਸਟੈਨੋ ਕੁੜੀ ਨੂੰ ਬੁਲਾਕੇ ਅੰਦਰ ਬਹਿ ਗਿਆ ਸੀ। ਲੋਕਾਂ ਦਾ ਵਿਚਾਰ ਸੀ ਕਿ ਅਫਸਰ ਨੂੰ ਸਭ ਤੋਂ ਪਹਿਲਾਂ ਬਾਹਰੋਂ ਆਏ ਹੋਏ ਲੋਕਾਂ ਨਾਲ ਗੱਲ ਕਰਨੀ ਚਾਹੀਦੀ ਸੀ। ਸਟੈਨੋ ਕੁੜੀ ਨਾਲ ਆਖਿਰ ਉਹਨੂੰ ਏਨਾ ਜ਼ਰੂਰੀ ਕਿਹੜਾ ਕੰਮ ਸੀ, ਜਿਸ ਖ਼ਾਤਿਰ ਉਹਨੇ ਲੋਕਾਂ ਨੂੰ ਅਣਡਿੱਠ ਕਰ ਦਿੱਤਾ ਸੀ। ਕਈ ਲੋਕ ਕੇਵਲ ਇਸੇ ਇਕ ਦ੍ਰਿਸ਼ ਨੂੰ ਦੇਖ ਕੇ ਏਨੇ ਔਖੇ ਹੋਏ ਸਨ ਕਿ ਉਨ੍ਹਾਂ ਨੂੰ ਇਥੇ ਦਫਤਰ ਵਿਚ ਆਉਣ ਦਾ ਮਕਸਦ ਹੀ ਭੁੱਲ ਗਿਆ ਸੀ। ਜਿਨ੍ਹਾਂ ਨੂੰ ਚੇਤੇ ਸੀ, ਉਨ੍ਹਾਂ ਨੂੰ ਵੀ ਲੱਗਦਾ ਸੀ ਕਿ ਅਗਲੇ ਕੁਝ ਪਲਾਂ ਤਕ ਹੀ ਭੁੱਲ ਜਾਣਾ ਸੀ।.. ਕੁਝ ਲੋਕ ਇਹ ਵੀ ਸੋਚਦੇ ਸਨ ਕਿ ਦਫਤਰਾਂ ਵਿਚ ਕੰਮ ਤਾਂ ਹੁੰਦਾ ਨਹੀਂ.. ਫੇਰ ਆਉਣ ਦਾ ਕੀ ਲਾਭ?

'ਪਰ ਕੀ ਕਰਦੇ?' ਲੋਕ ਸੋਚ ਰਹੇ ਸਨ, 'ਹੋਰ ਕਿਥੇ ਜਾਂਦੇ?'

ਇਥੇ ਅਫਸਰ ਦੇ ਦਫ਼ਤਰ ਬਾਹਰ ਖਲੋਤੇ ਹੋਏ ਸਾਰੇ ਹੀ ਲੋਕ ਹੜ੍ਹ ਮਾਰੀ ਜ਼ਮੀਨ 'ਤੇ ਫਸਲ ਬੀਜਣ ਲਈ ਸਰਕਾਰੀ ਸਹਾਇਤਾ ਲੈਣ ਵਾਸਤੇ ਆਏ ਹੋਏ ਸਨ ਜਿਸ ਕਰਕੇ ਖਲੋਤੇ ਰਹੇ...ਪਰ ਉਨ੍ਹਾਂ ਲੋਕਾਂ ਨੂੰ ਇਸ ਤਰ੍ਹਾਂ ਬੇਕਾਰ ਖਲੋਤਿਆਂ ਦੇਖਕੇ ਚਪੜਾਸੀ ਬੇਚੈਨ ਹੋ ਰਿਹਾ, ਤੇ ਖਿੱਝ ਰਿਹਾ ਸੀ, 'ਤੁਸੀਂ ਔਹ ਹੁਣੇ ਹੀ ਕੀ ਕਿਹਾ ਸੀ ਅਫ਼ਸਰ ਬਾਰੇ?'

ਦਰਅਸਲ, ਉਹ ਵਕਤ ਲੰਘਾ ਰਿਹਾ ਸੀ, 'ਅਫਸਰਾਂ ਬਾਰੇ ਤੁਹਾਨੂੰ ਕੁਝ ਨਹੀਂ ਕਹਿਣਾ ਚਾਹੀਦਾ...।'

ਲੋਕ ਉਹਨੂੰ ਕੁੱਦਕੇ ਪੈਂਦੇ, 'ਕੀ ਕਿਹਾ ਅਸੀਂ ?'

'ਜੋ ਵੀ ਕਿਹਾ ਤੁਸੀਂ...।'

ਲੋਕ ਸੋਚਦੇ ਸਨ, ਇਸ ਤਰ੍ਹਾਂ ਬਹਿਸ ਵਿਚ ਤਾਂ ਇਥੇ ਹੀ ਰਾਤ ਪੈ ਜਾਵੇਗੀ. ਤੇ ਬਹਿਸ ਦਾ ਲਾਭ ਹੀ ਕੀ ਸੀ... ਇਸ ਲਈ ਉਨ੍ਹਾਂ ਨੇ ਚਪੜਾਸੀ ਨੂੰ ਜਵਾਬ ਦਿੱਤਾ, ਸਾਡੇ ਕਹਿਣ ਦਾ ਕੋਈ ਖਾਸ ਮਤਲਬ ਨਹੀਂ ਸੀ...।'

'ਮਤਲਬ ਤਾ ਹੁਣੇ ਹੀ ਪਤਾ ਲੱਗ ਜਾਊ !' ਚਪੜਾਸੀ ਨੇ ਖਿੱਝਕੇ ਕਿਹਾ, 'ਅਫ਼ਸਰ ਦੇ ਕਮਰੇ 'ਚੋਂ ਸਟੈਨੋ ਨੂੰ ਬਾਹਰ ਆ ਲੈਣ ਦਿਓ।'

ਲੋਕਾਂ ਨੇ ਚਪੜਾਸੀ ਵੱਲ ਤੱਕਿਆ ਤੇ ਮਹਿਸੂਸ ਕੀਤਾ ਕਿ ਉਹ ਕੁਝ ਵਧੇਰੇ ਹੀ ਰੋਅਬ ਪਾ ਰਿਹਾ ਸੀ। ਲੋਕ ਸਮਝਦੇ ਸਨ ਕਿ ਚਪੜਾਸੀ ਕਿਹਾ ਜਾਣ ਵਾਲਾ ਬੰਦਾ ਅਫਸਰ ਨਹੀਂ, ਸਗੋਂ ਉਨ੍ਹਾਂ ਲੋਕਾਂ ਵਰਗਾ ਹੀ ਹੈ। ਇਸ ਲਈ ਉਨ੍ਹਾਂ ਨਾਲ ਉਸ ਨੂੰ ਹਮਦਰਦੀ ਹੋਣੀ ਚਾਹੀਦੀ ਹੈ।

ਕਿਸੇ ਇਕ ਨੇ ਉਹਨੂੰ ਪੁੱਛਿਆ, 'ਤੂੰ ਕਿਸੇ ਵੱਡੇ ਘਰ ਦਾ ਜੰਮਪਲ ਏਂ ?',

ਚਪੜਾਸੀ ਨੇ ਜਵਾਬ ਦਿੱਤਾ, 'ਨਹੀਂ, ਮੈਂ ਤਾਂ ਡਾਢੇ ਗਰੀਬ ਘਰ ਦਾ ਹਾਂ...।'

'ਫੇਰ ਤੂੰ ਅਫ਼ਸਰ ਨਾਲ ਏਂ ਕਿ ਸਾਡੇ ਨਾਲ ?'

'ਅਫ਼ਸਰ ਨਾਲ...।'

'ਕਿਉਂ ?'

'ਮੇਰੀ ਨੌਕਰੀ ਦਾ ਤਕਾਜ਼ਾ ਹੈ...।'

'ਪਰ ਅਫਸਰ ਸਾਡੇ ਲਈ ਹੈ...।'

'ਨਹੀਂ, ਅਫਸਰ ਕਿਸੇ ਲਈ ਨਹੀਂ ਹੁੰਦੇ ਤੇ ਤੁਸੀਂ ਬਹੁਤੀ ਬਕੜਵਾਹ ਨਾ ਕਰੋ, ਮੈਂ ਤੁਹਾਡੀ ਸ਼ਿਕਾਇਤ ਕਰਾਂਗਾ...।'

ਲੋਕਾਂ ਨੇ ਸਾਬ੍ਹ ਦੇ ਉਸ ਸੇਵਾਦਾਰ ਨੂੰ ਗਹੁ ਨਾਲ ਤੱਕਿਆ, ਤੇ ਕਈਆਂ ਨੇ ਬੜੇ ਹਿਰਖ ਨਾਲ ਉਹਨੂੰ ਪੁੱਛਿਆ, 'ਕੀ ਤੂੰ ਸਾਡੀ ਸ਼ਿਕਾਇਤ ਕਰੇਂਗਾ ?'

'ਹਾਂ ਆਂ...।'

'ਫੇਰ ਹੁਣੇ ਹੀ ਜਾਹ !'

'ਹਾਲੇ ਤਾਂ ਸਟੈਨੋ ਅੰਦਰ ਐ...।'

'ਸਟੈਨੋ ਦੇ ਹੁੰਦਿਆਂ ਤੂੰ ਅੰਦਰ ਨਹੀਂ ਜਾ ਸਕਦਾ ?'

'ਨਹੀਂ...।'

'ਫੇਰ ਤਾਂ ਜ਼ਰੂਰੀ ਹੀ...।'

'ਜ਼ਰੂਰੀ ਹੀ ਕੀ ?'

'ਇਹ ਅਸੀਂ ਅਫਸਰ ਨੂੰ ਦੱਸਾਂਗੇ...।'

'ਮੈਨੂੰ ਕਿਉਂ ਨਹੀਂ ?'

'ਤੂੰ ਅਫਸਰ ਏਂ ?'

'ਅਫਸਰ ਵਾਲੇ ਸਾਰੇ ਕੰਮ ਮੈਂ ਹੀ ਕਰਦਾਂ...।'

'ਮਿਸਾਲ ਲਈ ?'

'ਅਫਸਰ ਦੇ ਘਰ ਦੀ ਕਿਚਨ ਵਾਸਤੇ ਫੰਡ ਕੱਠਾ ਕਰਨਾ, ਨਿਆਣਿਆਂ ਦੇ ਅੰਗਰੇਜ਼ੀ ਸਕੂਲਾਂ ਦੀਆਂ ਫੀਸਾਂ ਦਾ ਬੰਦੋਬਸਤ ਤੇ ਬੀਬੀ ਜੀ ਲਈ ਕੱਪੜੇ-ਲੱਤੇ ਆਦਿ ਲਈ ਵੀ...।'

'ਫ਼ੇਰ ਅਫ਼ਸਰ ਕੀ ਕਰਦੇ ?'

'ਜੋ ਮੈਂ ਕਹਾਂ...।'

'ਇਸ ਤਰ੍ਹਾਂ ਕਿਉਂ ?'

'ਅਫ਼ਸਰ ਦਾ ਹੁਕਮ ਜੁ ਐ...।'

'ਹੂੰ ! ਹੁਣ ਸਮਝੇ !' ਲੋਕ ਬੋਲੇ, 'ਪਰ ਫੇਰ ਵੀ ਤੂੰ ਕੁਝ ਨਹੀਂ...।'

'ਕਿਉਂ ?',

'ਸਟੈਨੋ ਕੁੜੀ ਦੇ ਅੰਦਰ ਹੁੰਦਿਆਂ ਤੂੰ ਅੰਦਰ ਤਾਂ ਜਾ ਨਹੀਂ ਸਕਦਾ...।'

'ਉਹ ਹੋਰ ਗੱਲ ਐ !'

'ਬਸ, ਤੂੰ ਚੁੱਪ ਰਹੁ...ਤੇ ਅਫ਼ਸਰ ਨਾਲ ਸਾਡੀ ਗੱਲ ਕਰਾ...।'

'ਅਫ਼ਸਰ ਨਹੀਂ ਮਿਲ ਸਕਦਾ।' ਅਫ਼ਸਰ ਬਣੇ ਹੋਏ ਚਪੜਾਸੀ ਨੇ ਕਿਹਾ ਤਾਂ ਲੋਕ ਖਿੱਝ ਗਏ, 'ਕਿਉਂ', ਉਹ ਅੰਦਰ ਕੀ ਕਰਦੈ ?'

'ਕੁਝ ਵੀ ਕਰਦਾ ਹੋਵੇ...ਤੁਹਾਨੂੰ ਕੀ ?'

'ਅਸੀਂ ਦੇਸ਼ ਦੇ ਲੋਕ ਹਾਂ, ਸਾਨੂੰ ਹਰ ਅਫਸਰ ਦੀ ਕਾਰਗੁਜ਼ਾਰੀ ਬਾਰੇ ਪਤਾ ਹੋਣਾ ਚਾਹੀਦੈ।' ਲੋਕਾਂ ਨੇ ਲਲਕਾਰ ਕੇ ਕਿਹਾ, 'ਨਾਲੇ ਹੁਣ ਸਰਕਾਰ ਬਦਲ ਗਈ ਐ, ਸਮਝ ਗਿਆ !'

ਚਪੜਾਸੀ ਚੁੱਪ ਕਰ ਗਿਆ। ਫੇਰ ਮੁਸਕਰਾਇਆ

ਉਹ ਕਹਿਣਾ ਚਾਹੁੰਦਾ ਸੀ, 'ਅਫ਼ਸਰ ਤਾਂ ਉਹੋ ਹੀ ਹੈ ..।'

ਲੋਕਾਂ ਵਿਚੋਂ ਕਿਸੇ ਹੋਰ ਨੇ ਉਹਨੂੰ ਘੂਰਿਆ, 'ਸਾਡੀ ਗੱਲ ਅਫਸਰ ਨਾਲ ਐ, ਤੂੰ ਵਿਚ ਖਾਹਮਖਾਹ ਈ ...।'

ਚਪੜਾਸੀ ਨੇ ਫੇਰ ਕਿਹਾ, 'ਸਰਕਾਰ ਮੈਨੂੰ ਇਸੇ ਗੱਲ ਦੀ ਤਨਖਾਹ ਦਿੰਦੀ ਐ !'

'ਤੇ ਅਫਸਰ ਨੂੰ ?'

'ਅੰਦਰ ਬਹਿਣ ਦੀ ।'

'ਕਿਉਂ', ਅਫਸਰ ਨੂੰ ਬਾਹਰਲੀ ਹਵਾ 'ਚ ਜ਼ੁਕਾਮ ਹੋ ਜਾਂਦੈ ?'

'ਹਾਂ, ਹੋ ਜਾਂਦੈ !'

ਫੇਰ ਸਾਨੂੰ ਇਹ ਅਫ਼ਸਰ ਬਦਲਣੇ ਪੈਣਗੇ ...।'

ਚਪੜਾਸੀ ਫੇਰ ਖਿੱਝਕੇ ਬੋਲਿਆ, 'ਤੁਸੀਂ ਕੀ ਚੀਜ਼ ਹੋ ?'

'ਅਸੀਂ ਲੋਕ ਹਾਂ...।'

'ਫੇਰ ਕੀ ਐ ?'

'ਅਸੀਂ ਤਾ ਸਰਕਾਰ ਬਦਲ ਦਿੱਤੀ ਐ...।'

'ਪਰ ਤੁਸੀਂ ਅਫਸਰਾਂ ਨੂੰ ਨਹੀਂ ਬਦਲ ਸਕਦੇ, ਭਾਵੇਂ ਉਹ ਕਿੰਨੇ ਵੀ...।' ਚਪੜਾਸੀ ਨੇ ਔਖਿਆਈ ਨਾਲ ਕਿਹਾ ਤੇ ਫੇਰ ਚੁੱਪ ਕਰਕੇ ਲੋਕਾਂ ਨੂੰ ਘੂਰਿਆ, ਜਿਵੇਂ ਕਹਿ ਰਿਹਾ ਹੋਵੇ, 'ਸਮਝੇ ਕਿ ਨਹੀਂ ?'

ਲੋਕ ਦੂਰੋਂ ਆਏ ਸਨ ਅਤੇ ਤੁਰੰਤ ਆਪਣੇ ਕੰਮ ਕਰਵਾਕੇ ਵਾਪਿਸ ਮੁੜਨਾ ਚਾਹੁੰਦੇ ਸਨ, ਪਰ ਹਾਲੇ ਤੱਕ ਉਹਨਾਂ ਦੀ ਅਫ਼ਸਰ ਨਾਲ ਗੱਲ ਵੀ ਨਹੀਂ ਸੀ ਹੋ ਸਕੀ। ਇਸ ਲਈ ਉਹ ਭਰੇ ਪੀਤੇ ਹੋਏ, ਲੋਹੇ-ਲਾਖੇ ਹੋ ਰਹੇ ਸਨ।

'ਪਰ ਤੁਸੀਂ ਅੰਦਰ ਨਹੀਂ ਜਾ ਸਕਦੇ।' ਚਪੜਾਸੀ ਨੇ ਫੇਰ ਕਿਹਾ।

'ਚੰਗਾ, ਦੇਖਾਂਗੇ।' ਕੁਝ ਲੋਕਾਂ ਨੇ ਲਲਕਾਰ ਕੇ ਕਿਹਾ, ਤੇ ਅਫਸਰ ਦੇ ਕਮਰੇ ਵੱਲ ਵਧ ਤੁਰੇ। ਉਹ ਬਾਗੀ ਹੋ ਗਏ ਲੱਗਦੇ ਸਨ, 'ਦੇਖਾਂਗੇ, ਸਾਨੂੰ ਕੌਣ ਰੋਕਦੈ !' ਉਹ ਜ਼ੋਰ ਜ਼ੋਰ ਨਾਲ ਪੁਕਾਰ ਰਹੇ ਸਨ, 'ਅੱਜ ਫੈਸਲਾ ਹੋ ਕੇ ਰਹੇਗਾ...ਕਿ ਅਫਸਰ ਲੋਕਾਂ ਲਈ ਹੈ...ਕਿ ਆਪਣੀ ਕੁਰਸੀ ਲਈ ?'

ਉਸ ਵੇਲੇ ਚਪੜਾਸੀ ਲੋਕਾਂ ਨੂੰ ਅੱਗੇ ਵਧਣੋਂ ਰੋਕ ਰਿਹਾ ਸੀ, ਤੇ ਲੋਕ ਚਪੜਾਸੀ ਨੂੰ ਪਿਛਾਂਹ ਵੱਲ ਧੱਕ ਰਹੇ ਸਨ।

ਅਚਾਨਕ, ਉਸੇ ਵੇਲੇ ਹੀ ਅਫਸ਼ਰ ਨੇ ਮਾੜਾ ਜਿਹਾ ਦਰਵਾਜ਼ਾ ਖੋਲ੍ਹਕੇ ਸਿਰ ਬਾਹਰ ਕੱਢਿਆ ਤੇ ਚਪੜਾਸੀ ਨੂੰ ਪੁੱਛਿਆ, 'ਬਈ ਇਹ ਲੋਕ ਕੀ ਚਾਹੁੰਦੇ ਨੇ ?'

ਚਪੜਾਸੀ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਭੀੜ ਵਿਚੋਂ ਕਿਸੇ ਬੰਦੇ ਨੇ ਕਿਹਾ, 'ਜਨਾਬ, ਸਰਕਾਰ ਨੇ ਐਲਾਨ ਕੀਤੇ ਕਿ ਤੁਹਾਡੇ ਦਫਤਰੋਂ ਸਾਨੂੰ ਸਹਾਇਤਾ ਲੈਣ ਵਾਲੇ ਕਾਗਜ਼ਾਤ ਮਿਲਣਗੇ...!'

'ਸਰਕਾਰ ਦੀ ਚਿੱਠੀ ਹਾਲੇ ਮੈਨੂੰ ਨਹੀਂ ਆਈ।' ਅਫ਼ਸਰ ਨੇ ਨਿਰਲੇਪ ਭਾਵ ਨਾਲ ਕਿਹਾ, 'ਹੜ੍ਹ ਪੀੜਤਾਂ ਦੀ ਗੱਲ ਕਰਦੇ ਹੋ ?'

'ਹਾਂ-ਆਂ ਜੀ।'

'ਹੂੰ-ਊਂ !'

'ਪਰ ਅਖਬਾਰਾਂ ਵਿਚ ਤਾਂ ਜੀ...'

'ਅਖਬਾਰਾਂ ਵਿਚ ਤਾਂ ਰੋਜ਼ ਬੜਾ ਕੁਝ ਹੁੰਦੈ।'

'ਪਰ ਇਹ ਤਾਂ ਸਰਕਾਰੀ ਹੁਕਮ ਹੈ ਜੀ।'

'ਫੇਰ ਕੁਝ ਚਿਰ ਹੋਰ ਸਬਰ ਕਰੋ।'

'ਕਿੰਨਾ ਚਿਰ ਜੀ ?'

'ਘੱਟੋ ਘੱਟ ਦੋ ਮਹੀਨੇ।' ਅਤੇ ਅਫਸਰ ਸਿਰ ਲੈਕੇ ਫੇਰ ਅੰਦਰ ਚਲਾ ਗਿਆ।

'ਤਦ ਤਕ ਤਾਂ ਫਸਲ ਦਾ ਵੇਲਾ ਈ ਲੰਘ ਜਾਣਾ।' ਅਤੇ ਭੀੜ ਵਿਚ ਖੁਸਰ-ਫੁਸਰ ਸ਼ੁਰੂ ਹੋ ਗਈ—

'ਹੂੰ ! ਦੋ ਮਹੀਨੇ ?'

'ਬਈ ਹੱਦ ਹੋ ਗਈ !'

'ਪਰ ਹੋ ਸਕਦੈ, ਅਫਸਰ ਠੀਕ ਹੀ ਹੋਵੇ।

'...ਪਰ ਉਹ ਤਾਂ ਸਾਡੀ ਗੱਲ ਸੁਣਨ ਲਈ ਵੀ ਤਿਆਰ ਨਹੀਂ।'

'ਉਹ ਸੱਚਾ ਹੈ।'

'ਕਿਉਂ ?'

'...ਕੁਰਸੀ ਕਰਕੇ।'

'ਤੇ ਉਹ ਸਟੈਨੋ ?'

'...ਉਸ ਵਿਚਾਰੀ ਦਾ ਕੀ ਕਸੂਰ ਐ !'

'ਫੇਰ ਸਰਕਾਰ ?'

'...ਕਸੂਰ ਤਾਂ ਸਰਕਾਰ ਦਾ ਵੀ ਨਹੀਂ।'

'ਤਾਂ ਫੇਰ ਸਾਡਾ ਹੀ ਹੋਵੇਗਾ ?'

ਲੋਕ ਹਾਲੇ ਤੱਕ ਵੀ ਖਲੋਤੇ ਸਨ। ਦੂਰ ਤੱਕ ਭੀੜ ਹੀ ਭੀੜ ਸੀ। ਅਤੇ ਭੀੜ ਨੂੰ ਚੀਰ ਕੇ ਪਿਛਲੇ ਲੋਕ ਅਗਾਂਹ ਵਧੀ ਜਾ ਰਹੇ ਸਨ, ਪਿਛਾਂਹ ਵਲ ਜਾਣ ਵਾਸਤੇ ਕੋਈ ਵੀ ਤਿਆਰ ਨਹੀਂ ਸੀ।

ਉਨ੍ਹਾਂ ਲੋਕਾਂ ਨੂੰ ਬੇਚੈਨ ਖਲੋਤਿਆਂ ਦੇਖ ਕੇ ਚਪੜਾਸੀ ਫੇਰ ਮੁਸਕਰਾ ਪਿਆ। ਇਸ ਗੱਲ ਨਾਲ ਲੋਕਾਂ ਨੂੰ ਫੇਰ ਤਕਲੀਫ ਹੋਈ। ਕਈਆਂ ਨੇ ਉਹਨੂੰ ਲਲਕਾਰਿਆ ਵੀ—

'ਅੱਜ ਤੈਨੂੰ ਵੀ ਦੇਖਾਂਗੇ !'

ਚਪੜਾਸੀ ਤੜਫਿਆ, 'ਕਿਉਂ... ?'

ਲੋਕ ਚੀਖੇ, '...ਬਸ, ਦੇਖਾਂਗੇ ਤੈਨੂੰ।'

ਚਪੜਾਸੀ ਲੋਕਾਂ ਨੂੰ ਰੋਹਵਾਨ ਹੋਏ ਦੇਖਕੇ ਠਠੰਬਰ ਗਿਆ। ਉਸ ਵੇਲੇ ਭੀੜ ਵਿਚੋਂ ਕਿਸੇ ਪੜ੍ਹੇ ਲਿਖੇ ਨੇ ਬਾਕੀਆਂ ਨੂੰ ਕਿਹਾ, '...ਪਰ ਇਹਦਾ ਕੋਈ ਕਸੂਰ ਨਹੀਂ, ਅਫਸਰ ਨੇ ਇਹਨੂੰ ਆਪਣੇ ਹਿੱਤ ਲਈ ਇਸਤੇਮਾਲ ਕਰਨਾ ਸ਼ੁਰੂ ਕਰ ਦਿਤੈ।'

'ਇਹਨੂੰ ਨਹੀਂ ਪਤਾ ਇਸ ਗੱਲ ਦਾ।'

'ਨਹੀਂ, ਵਿਚਾਰਾ ਪੜ੍ਹਿਆ ਲਿਖਿਆ ਜੁ ਨਹੀਂ...।'

'ਪੜ੍ਹਿਆ ਲਿਖਿਆ ਹੁੰਦਾ, ਤਾਂ ਚਪੜਾਸੀ ਲੱਗਦਾ...।' ਕੋਈ ਬਜ਼ੁਰਗ ਬੇਚੈਨੀ ਨਾਲ ਬੋਲਿਆ, 'ਸਾਨੂੰ ਕੀ, ਇਹ ਜਾਣੇ ਤੇ ਇਹਦਾ ਅਫਸਰ। ਪਰ ਸਾਡਾ ਕੰਮ ਹੋਣਾ ਚਾਹੀਦੈ ..।'

ਹੁਣ ਫੇਰ ਕਈ ਲੋਕਾਂ ਨੇ ਅਫਸਰ ਦੇ ਉਸ ਚਪੜਾਸੀ ਵੱਲ ਤੱਕਿਆ, ਜਿਹੜਾ ਉਨ੍ਹਾਂ ਮੁਤਾਬਕ, ਹਾਲੇ ਤੱਕ ਵੀ ਅਫਸਰ ਦੇ ਕੈਬਿਨ ਬਾਹਰ ਇਕ ਡਰਨੇ ਵਾਂਗ ਖਲੋਤਾ ਸੀ। ਉਸਨੂੰ ਅਕੜੇਵੇਂ ਦੀ ਉਸ ਹਾਲਤ ਵਿਚ ਦੇਖ ਕੇ ਕਈਆਂ ਨੂੰ ਖਿਆਲ ਆਇਆ, 'ਇਹ ਵਿਚਾਰਾ ਹੁਕਮ ਦਾ ਬੱਧਾ ਹੋਇਐ !'

ਕੋਈ ਹੋਰ ਬੋਲਿਆ, 'ਇਹਨੂੰ ਸਾਡੇ ਤੇ ਅਫਸਰ ਵਿਚਕਾਰ ਨਹੀਂ ਖਲੋਣਾ ਚਾਹੀਦਾ...।'

'ਪਰ ਇਹ ਅਫਸਰ ਦਾ ਨੌਕਰ ਐ, ਉਹਦੇ ਕਹੇ ਮੁਤਾਬਕ ਹੀ ਕਰੇਗਾ। ਇਹ ਹੋਰ ਕੁਝ ਨਹੀਂ ਕਰ ਸਕਦਾ... ਇਹਦੇ ਢਿੱਡ ਦਾ ਸਵਾਲ ਐ...।'

ਫੇਰ ਕਿਸੇ ਨੇ ਚਪੜਾਸੀ ਨੂੰ ਕਿਹਾ, 'ਭਲੇ ਮਾਣਸਾ ! ਤੂੰ ਲਾਂਭੇ ਹੋ ਜਾ !'

'ਨਹੀਂ ?' ਚਪੜਾਸੀ ਨੇ ਜਵਾਬ ਦਿੱਤਾ, 'ਮੈਂ ਆਪਣਾ ਕੰਮ ਕਰ ਰਿਹਾਂ...ਨਹੀਂ ਤਾਂ ਅਫਸਰ ਨਾਰਾਜ਼ ਹੋਵੇਗਾ...!

'...ਤਾਂ ਇਹ ਗੱਲ ਐ !'

'ਹਾਂ ਆਂ...।'

ਫੇਰ ਅਚਾਨਕ ਹੀ ਉਨ੍ਹਾਂ ਲੋਕਾਂ ਨੇ ਚਪੜਾਸੀ ਨੂੰ ਘੂਰ ਕੇ ਹੋ-ਹੱਲਾ ਸ਼ੁਰੂ ਕਰ ਦਿੱਤਾ। ਏਨਾ ਹੋ-ਹੱਲਾ ਕਿ ਲੱਗਾ ਜਿਵੇਂ ਦਫਤਰ ਹੀ ਉਨ੍ਹਾਂ ਨੇ ਸਿਰ 'ਤੇ ਚੁੱਕ ਲਿਆ ਹੋਵੇ।

'ਇਹ ਸਮਝਦਾ ਕੀ ਐ ਆਪਣੇ ਆਪ ਨੂੰ ?'

'ਅਸੀਂ ਦੇਖਾਂਗੇ ਇਹਨੂੰ !'

'ਨਿਕਲ ਬਾਹਰ ਓਏ !'

'ਹਾਂ, ਤੇ ਹੋਰ ਕੀ ?'

'ਕਮੀਨਾ, ਅਫਸਰ ਦੀ ਪੂਛ ਬਣਿਆ ਫਿਰਦੈ !'

'ਨਹੀਂ, ਪੂਛ ਨਹੀਂ ਮੁੱਛ !'

ਹੋ-ਹੱਲਾ ਸੁਣਕੇ ਜਦੋਂ ਅਫਸਰ ਬਾਹਰ ਆਇਆ ਤਾ ਉਸ ਨੂੰ ਦੇਖ ਕੇ ਲੋਕ ਚੁੱਪ ਕਰ ਗਏ। ਅਫਸਰ ਨੇ ਘਬਰਾਹਟ ਨਾਲ ਪੁੱਛਿਆ, 'ਹੁਣ ਤੁਸੀਂ ਕੀ ਚਾਹੁੰਦੇ ਹੋ ?'

ਲੋਕ ਚੀਖੇ, 'ਤੁਹਾਨੂੰ ਨਹੀਂ ਪਤਾ ?'

ਅਫਸਰ ਨੇ ਹੌਲੀ ਜਿਹੀ ਕਿਹਾ, 'ਹੁਣ ਫੇਰ ਮੈਨੂੰ ਦੱਸ ਦਿਉ ! ਮੈਂ ਤੁਹਾਡੇ ਕੋਲ ਆਇਆਂ... ਇਕ ਗਜ਼ਟਿਡ ਕਲਾਸ-ਵਨ ਅਫਸਰ ਹੋ ਕੇ ਵੀ ..।'

ਲੋਕਾਂ ਨੇ ਪਹਿਲਾਂ ਅਫਸਰ ਵੱਲ ਤੱਕਿਆ, ਫੇਰ ਇਕ-ਦੂਸਰੇ ਵੱਲ ਅਤੇ ਉਨ੍ਹਾਂ ਦੀ ਨਜ਼ਰ ਚਪੜਾਸੀ 'ਤੇ ਕੇਂਦਰਿਤ ਹੋ ਗਈ।

'ਔਹ ਤੁਹਾਡੇ ਚਪੜਾਸੀ ਨੇ ਸਾਡੀ ਬੇਇਜ਼ਤੀ ਕੀਤੀ ਐ...ਇਹਨੂੰ ਕੱਢੋ ਦਫਤਰੋਂ ਬਾਹਰ ..।'

ਅਫਸਰ ਨੇ ਮਹਿਸੂਸ ਕੀਤਾ ਕਿ ਲੋਕ ਰੋਹਵਾਨ ਹੋ ਗਏ ਸਨ, ਤੇ ਜੇਕਰ ਉਹ ਇਸੇ ਤਰ੍ਹਾਂ ਹੀ ਲਲਕਾਰਦੇ ਰਹੇ ਤਾਂ ਸਾਰੇ ਦਫਤਰ ਦੇ ਲੋਕ ਹੀ ਨਹੀਂ, ਰਾਜਧਾਨੀ ਦੇ ਕੁਲ ਲੋਕ ਇਕੱਠੇ ਹੋ ਜਾਣੇ ਸਨ। ਲੋਕ ਇਕੱਠੇ ਹੋ ਜਾਣ ਤਾਂ ਅਫਸਰ ਦੀ ਘਬਰਾਹਟ ਸ਼ੁਰੂ ਹੋ ਜਾਂਦੀ ਹੈ। ਲੋਕਾਂ ਦੇ 'ਕੱਠ

ਤੋਂ ਉਹ ਵੀ ਹੋਰ ਅਫਸਰਾਂ ਵਾਂਗ ਹੀ ਤ੍ਰਹਿੰਦਾ ਸੀ। ਇਸ ਲਈ ਲੋਕਾਂ ਨੂੰ ਸ਼ਾਂਤ ਕਰਨ ਲਈ ਅਫਸਰ ਨੇ ਚਪੜਾਸੀ ਵਲ ਰੋਹ ਨਾਲ ਤੱਕਕੇ ਕਿਹਾ, "ਚਲੋ ਮੈਂ ਇਹਨੂੰ ਸਸਪੈਂਡ ਕਰਦਾਂ...ਇਹ ਬਹੁਤ ਗੁਸਤਾਖ਼ ਹੋ ਗਿਐ।"

ਲੋਕ ਗੰਭੀਰ ਹੋ ਗਏ। ਉਹਨਾਂ ਨੂੰ ਆਪਣੀ ਤਾਕਤ ਦਾ ਅਹਿਸਾਸ ਹੋ ਗਿਆ ਸੀ। ਉਨ੍ਹਾਂ ਨੇ ਕੁਝ ਜ਼ੋਰ ਨਾਲ ਕਿਹਾ, '...ਨਾਲੇ ਸਾਨੂੰ ਫ਼ਾਰਮ ਦਿਓ।'

ਅਫਸਰ ਚੁੱਪ ਰਿਹਾ, ਤਾਂ ਲੋਕਾਂ ਨੇ ਐਤਕੀਂ ਫੇਰ ਆਪਣੀ ਗੱਲ ਕੁਝ ਹੋਰ ਜ਼ੋਰ ਨਾਲ ਦੁਹਰਾਈ। ਸੁਣ ਕੇ ਅਫਸਰ ਨੇ ਨਿਮਰਤਾ ਨਾਲ ਕਿਹਾ, '...ਫਾਰਮਾਂ ਬਾਰੇ ਮੈਂ ਕਿਹਾ ਤਾਂ ਹੈ।'

ਲੋਕ ਜ਼ੋਰ ਨਾਲ ਬੋਲੇ, 'ਨਹੀਂ', ਅਸੀਂ ਹੁਣੇ ਹੀ ਲੈ ਕੇ ਜਾਵਾਂਗੇ।'

ਅਫਸਰ ਬੇਚੈਨ ਹੋ ਗਿਆ, '...ਲੋਕ ਏਦਾਂ ਦੇ ਕਦੀ ਨਹੀਂ ਸਨ ਹੁੰਦੇ!', ਉਹਨੇ ਸੋਚਿਆ। ਤੇ ਸੁਣਿਆ ਲੋਕ ਹਾਲੇ ਵੀ ਲਲਕਾਰ ਰਹੇ ਸਨ, '...ਨਹੀਂ ਤਾਂ ਅਸੀਂ ਸਕੱਤਰੇਤ 'ਚ ਮੁਖ ਮੰਤਰੀ ਕੋਲ ਜਾਵਾਂਗੇ।'

'...ਚੰਗਾ, ਤੁਸੀ ਹਾਲ ਕਮਰੇ ਵਿਚੋਂ ਬਾਬੂ ਬਲਾਕੀ ਰਾਮ ਕੋਲੋਂ ਫਾਰਮ ਲੈ ਜਾਓ, ਮੈਂ ਉਹਨੂੰ ਇੰਟਰਕਾਮ ਤੇ ਕਹਿ ਦੇਨਾਂ।' ਅਫਸਰ ਨੇ ਲੋਕਾਂ ਨੂੰ ਫੇਰ ਨਿਮਰਤਾ ਨਾਲ ਕਿਹਾ, '...ਚਲੋ, ਤੁਸੀਂ ਓਥੇ ਚਲੋ।'

ਲੋਕ ਹਾਲ ਕਮਰੇ ਵੱਲ ਟੁਰ ਪਏ।

'ਬਦਤਮੀਜ਼...!' ਅਫਸਰ ਨੇ ਰੋਹ ਨਾਲ ਚਪੜਾਸੀ ਨੂੰ ਘੂਰਿਆ। ਚਪੜਾਸੀ ਨੇ ਸਿਰ ਚੁਕਕੇ ਅਫਸਰ ਵਲ ਤੱਕਿਆ ਤੇ ਨਿਮਰਤਾ ਨਾਲ ਕਿਹਾ, '...ਪਰ ਜੀ, ਤੁਸੀਂ ਹੀ ਤਾਂ......'

'ਚੁੱਪ!' ਅਫਸਰ ਨੇ ਡਾਢੇ ਰੋਹ ਨਾਲ ਕਿਹਾ, 'ਲੋਕਾਂ ਦਾ ਰੋਹ ਨਹੀਂ ਦੇਖਿਆ...ਅਜ ਆਪਾਂ ਦੋਹਾਂ 'ਚੋਂ ਇਕ ਨੇ ਸਸਪੈਂਡ ਹੋਕੇ ਹੀ ਰਹਿਣਾ ਸੀ।'

ਚਪੜਾਸੀ ਨੇ ਫੇਰ ਕੁਝ ਕਹਿਣ ਦਾ ਯਤਨ ਕੀਤਾ। ਪਰ ਅਫਸਰ ਉਹਦੀ ਨਜ਼ਰ ਨੂੰ ਤੱਕਣ ਤੋਂ ਪਹਿਲਾਂ ਹੀ ਕਾਹਲੀ ਨਾਲ ਕੈਬਿਨ ਵਿਚ ਚਲਾ ਗਿਆ!!

੯੬, ਗੋਲਡਨ ਐਵੇਨਿਊ,
ਜਲੰਧਰ—੧੪੪੦੨੨

ਹਿੰਦੀ ਕਵਿਤਾ

# ਜ਼ਿੰਦਗੀ

ਮੂਲ ਲੇਖਕ : ਰਮੇਸ਼ ਆਜ਼ਾਦ

ਮੈਂ ਅਤੇ ਤੂੰ
ਜਦ ਵੀ ਆਹਮੋ ਸਾਹਮਣੇ ਹੁੰਦੇ ਹਾਂ,
ਉਹ ਨਾਂ ਦੀ ਕੋਈ ਕੰਧ,
ਸਾਡੇ ਵਿਚਕਾਰ ਉਗ ਆਉਂਦੀ ਹੈ,
ਜਦ ਕਿ ਅਸੀਂ ਦੋਵੇਂ ਕੰਧ ਦੇ ਖਿਲਾਫ਼ ਹੁੰਦੇ ਹਾਂ।

ਤਾਰਿਆਂ ਦੀ ਛਾਵੇਂ ਠੰਡੀ ਹਵਾ,
ਸੁਪਨਿਆਂ ਨੂੰ ਛੇੜਕੇ ਕਹਿੰਦੀ ਹੈ,
ਜ਼ਿੰਦਗੀ ਸਾਡੇ ਨਾਲ ਹੈ,
ਇਸਨੂੰ ਬੇਅਰਥ ਲੰਘਣ ਨਾ ਦੇਓ,
ਪਰ 'ਉਹ' ਦੀ ਸਾਜਸ਼ੀ ਦੀਵਾਰ,
ਸਾਡੇ ਵਿਚਕਾਰ ਉਗ ਆਉਂਦੀ ਹੈ
ਜਦ ਕਿ ਅਸੀਂ ਦੋਵੇਂ ਉਸ ਕੰਧ ਦੇ ਖਿਲਾਫ਼ ਹਾਂ।

ਸਾਡੇ ਵਿਚਕਾਰ ਉਹ ਕੌਣ ਹੈ?
ਜੋ ਸਾਡੇ ਦੋਹਾਂ ਦੇ ਖਿਲਾਫ ਹੈ,
ਮੈਂ ਲਗਾਤਾਰ ਇਹ ਜਾਣਨ ਦੀ ਕੋਸ਼ਿਸ਼ ਕਰਦਾ ਹਾਂ,
ਅਤੇ ਇਸੇ ਕੋਸ਼ਿਸ਼ 'ਚ ਲਗਾਤਾਰ ਜਦੋਜਹਿਦ 'ਚ ਹਾਂ,
ਤੂੰ ਵੀ ਲਗਾਤਾਰ ਮੇਰੀ ਹਮਸਫਰ ਬਣਨ ਦੀ ਕੋਸ਼ਿਸ਼ 'ਚ ਹੈਂ,
ਅਤੇ ਇਸੇ ਕੋਸ਼ਿਸ਼ 'ਚ ਲਗਾਤਾਰ ਪੈਰੀਂ ਛਾਲੇ ਫਿਸਦੇ ਭਰਦੇ ਹਨ,
ਇਹ ਵੀ ਸੱਚ ਹੈ ਕਿ ਇਹੀ ਜਗਿਆਸਾ,
ਜ਼ਿੰਦਗੀ ਹੈ, ਨਹੀਂ ਤਾਂ ਬਾਕੀ ਸਭ ਸੁਨ ਹੈ।
ਇਕ ਖੌਫ਼ਨਾਕ ਸੁਪਨਾ!

(ਖੁਲ੍ਹਾ ਅਨੁਵਾਦ ; ਡਾ. ਭੋਜਵੰਤ ਮਾਨ)
(ਸਪਤਾਹਿਕ ਹਿੰਦੀ ਪਤ੍ਰਿਕਾ 'ਪਰਤ ਦਰ ਪਰਤ' 'ਚੋਂ ਧੰਨਵਾਦ ਸਹਿਤ)

# ਈਸਟ ਅਫ਼ਰੀਕਾ ਦੀ ਯਾਤਰਾ

—ਜਗਦੀਸ਼ ਸਿੰਘ

## ਪ੍ਰਸਤਾਵਨਾ

ਪਿਛਲੇ ਦਿਨੀਂ ਡੁਬਈ, ਕੀਨੀਆ, ਤਨਜ਼ਾਨੀਆ ਦੀ ਇਕ ਮਹੱਤਵਪੂਰਨ ਯਾਤਰਾ ਦਾ ਅਵਸਰ ਮਿਲਿਆ। ਮਹੱਤਵਪੂਰਨ ਕਈ ਕਾਰਨਾਂ ਕਰਕੇ ਸੀ। ਇਕ ਤਾਂ ਇਹ ਯਾਤਰਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਹਨਾਂ ਦੀ ਪਰਮ ਪਾਵਨ ਸੰਗਤ ਵਿਚ ਸੀ। ਦੂਸਰਾ ਨੈਰੋਬੀ ਵਿਚ ਦੋ ਮਹੱਤਵਪੂਰਨ ਸਮਾਗਮ ਵੇਖਣ ਦਾ ਮੌਕਾ ਮਿਲਿਆ। ਇਕ ਪਾਸੇ ਤਾਂ ਹਿੰਦੂ ਕੌਂਸਲ ਆਫ ਕੀਨੀਆ ਦੀ ਪ੍ਰਭਾਵਸ਼ਾਲੀ ਕਾਨਫਰੰਸ ਸੀ ਜਿਸ ਵਿਚ ਹੋਰ ਅਫ਼ਰੀਕੀ ਦੇਸ਼ਾਂ ਦੇ ਹਿੰਦੂ ਡੇਲੀਗੇਸ਼ਨ ਆਏ ਸਨ। ਉਥੇ ਹਿੰਦੂ ਦੇ ਅਰਥਾਂ ਵਿਚ ਸਿੱਖ ਵੀ ਸ਼ਾਮਲ ਸਨ। ਇਸ ਕਾਨਫਰੰਸ ਦਾ ਯਾਦਗਾਰੀ ਅਨੁਭਵ ਹੈ।

ਇਕ ਹੋਰ ਮਹੱਤਵਪੂਰਨ ਅਯੋਜਨ ਸੀ ਨੈਰੋਬੀ ਦੇ ਰਾਮਗੜ੍ਹੀਆ ਟੈਂਪਲ (ਗੁਰਦੁਆਰਾ) ਵਿਚ ਵੈਸਾਖੀ ੩੦੦ ਦੇ ਨੌਜਵਾਨਾਂ ਵਲੋਂ ਆਯੋਜਤ ਸਮਾਗਮ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਿਸ਼ੇਸ਼ ਆਦਰ ਸਹਿਤ ਸੱਦਿਆ ਗਿਆ ਸੀ। ਅੱਜ ਜਦੋਂ ਸੰਸਾਰ ਵਿਚ ਸਿੱਖ ਭਾਈਚਾਰਾ ਬੁਰੀ ਤਰ੍ਹਾਂ ਦੁਬਧਾ, ਫੁੱਟ, ਦੁਸ਼ਣਬਾਜ਼ੀ ਦਾ ਸ਼ਿਕਾਰ ਹੈ। ਉਸ ਸਮੇਂ ਨੈਰੋਬੀ ਵਿਚ ਪਰੇਮ ਪਿਆਰ ਪਰਸਪਰ ਮਿਲਣ ਅਤੇ ਸਤਿਕਾਰ ਦੇ ਮਾਹੌਲ ਦਾ ਬੀਜ ਬੀਜਿਆ ਜਾ ਰਿਹਾ ਸੀ। ਦੋ ਦਿਨਾਂ ਦੇ ਇਸ ਸਮਾਗਮ ਦਾ ਬਹੁਤ ਅਨੋਖਾ, ਬਹੁਤ ਸੁਖਦਾਈ ਪ੍ਰਭਾਵ ਮਨ ਨੇ ਕਬੂਲਿਆ। ਇਸਤੋਂ ਪਹਿਲਾਂ ਈਸਟ ਅਫਰੀਕਾ ਨਾਮਧਾਰੀ ਸੰਗਤ ਦੇ ਗੁਰਦੁਆਰੇ ਨੈਰੋਬੀ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਆਗਤ ਵਿਚ ਇਕ ਭਾਰੀ ਸਰਬ ਸੰਪਰਦਾ ਸਨਮਾਨ ਸਮਾਰੋਹ ਹੋਇਆ। ਇਸ ਦੀ ਆਪਣੀ ਮਹੱਤਤਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਸ਼ਖਸੀਅਤ ਅਤੇ ਉਹਨਾਂ ਦੇ ਵਿਵਹਾਰ ਨੇ ਜਿਵੇਂ ਲੋਕਾਂ ਨੂੰ ਮੋਹਿਆ ਅਤੇ ਜਿੰਨਾ ਮਾਨ ਸਤਿਕਾਰ ਸਿਖਰ ਦੀਆਂ ਸ਼ਖਸੀਅਤਾਂ ਵਲੋਂ ਸਤਿਗੁਰੂ ਜੀ ਨੂੰ ਅਰਪਿਤ ਕੀਤਾ ਗਿਆ ਇਸ ਦਾ ਚਸ਼ਮਦੀਦ ਗਵਾਹ ਹੋਣਾ ਵੀ ਅਪਣੇ ਆਪ ਵਿਚ ਵਡਭਾਗੀ ਹੋਣਾ ਹੀ ਹੈ।

ਇਸ ਦੇ ਨਾਲ ਨਾਲ ਇਸ ਰੁਝੇਵਿਆਂ ਅਤੇ ਝੰਝਟਾਂ ਵਿਚ ਗ੍ਰਿਸਤ ਜੀਵਨ ਵਿਚੋਂ ਕੁਝ ਦਿਨ ਕੱਢ ਕੇ ਦੁਨੀਆ ਦੀ ਸੈਰ ਕਰਨੀ ਵੀ ਅਨੋਖਾ ਤਜਰਬਾ ਹੁੰਦਾ ਹੈ। ਜੇ ਸਹੀ ਗੱਲ ਕਰਨੀ ਹੋਵੇ ਤਾਂ ਇਹ ਸੈਰ ਸਤਿਗੁਰੂ ਜੀ ਨੇ ਬਾਹੋਂ ਫੜ ਕੇ ਕਰਵਾ ਦਿਤੀ। ਇਸ ਗੱਲ ਦਾ ਹੀ ਕੋਈ ਮੁੱਲ ਨਹੀਂ, ਕੋਈ ਜੁਆਬ ਨਹੀਂ। ਡੁਬਈ, ਕੀਨੀਆ, ਤਨਜ਼ਾਨੀਆ ਦੀ ਨਾਲੇ ਸੈਰ ਨਾਲ ਸਤਿਸੰਗ ਅਤੇ ਉਥੋਂ ਦੇ ਸਜਨ ਖਿਆਰਿਆਂ ਦੇ ਦਰਸ਼ਨ ਦੀਦਰੇ, ਇਲਾਹੀ ਕੀਰਤਨ, ਸੰਗੀਤ, ਹਵਾਈ ਜਹਾਜ਼ਾਂ ਦੇ ਝੂਟੇ ਅਤੇ ਛਕਣ ਲਈ ਆਨੰਦਮਈ ਭੋਜਨ। ਅਫ਼ਰੀਕਾ ਦੀਆਂ ਉਜਾੜਾਂ, ਬੀਆਬਾਨਾਂ ਅਤੇ ਜੰਗਲਾਂ ਵਿਚ ਜੰਗਲੀ ਜੀਵ ਸੁਰੱਖਿਅਤ ਰਖੇ ਗਏ ਹਨ। ਸ਼ੇਰ, ਚੀਤੇ, ਹਾਥੀ ਆਦਿਕ ਖੁਲੇ ਫਿਰਦੇ ਹਨ। ਇਹਨਾਂ ਪਾਰਕਾਂ ਤੋਂ ਅਫ਼ਰੀਕੀ ਦੇਸ਼ ਬੇਪਨਾਹ ਬਦੇਸ਼ੀ ਮੁਦਰਾ ਕਮਾਉਂਦੇ ਹਨ। ਇਹਨਾਂ ਪਾਰਕਾਂ ਦੀ ਸੈਰ ਕਰਨ ਦਾ ਇਹ ਇਕ ਦੁਰਲਭ ਅਵਸਰ ਸੀ। ਪੰਜਾਬੀ ਸਾਹਿਤ ਨਾਲ ਸੰਬੰਧਤ ਮਹੱਤਵਪੂਰਨ ਮਿੱਤਰਾਂ ਨਾਲ ਮਿਲਣੀ ਵੀ ਯਾਦਗਾਰੀ ਪ੍ਰਭਾਵ ਛੱਡ ਗਈ। ਇਹ ਸਾਰੀਆਂ ਗੱਲਾਂ ਸੋਚ ਕੇ ਆਪਣੀ ਨਗੁਣਤਾ ਅਤੇ ਸਤਿਗੁਰੂ ਜੀ ਅਪਰੰਪਾਰ ਵਡਿਆਈ ਦਾ ਅਹਿਸਾਸ ਹੋਇਆ ਅਤੇ ਇਕ ਤੁਕ ਯਾਦ ਆਈ।

"ਹਮ ਰੁਲਤੇ ਫਿਰਤੇ ਕੋਈ ਬਾਤ ਨਾ ਪੂਛਤਾ
ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥"

ਪਿਛਲ ਝਾਤ ਮਾਰਿਆਂ ਇਸ ਯਾਤਰਾ ਦਾ ਅੰਕੁਰ ਜੰਮੂ ਯਾਤਰਾ ਸਮੇਂ ਫੁਟਿਆ। ਜੂਨ ਮਹੀਨੇ ਵਿਚ ਸਤਿਗੁਰੂ ਜੀ ਨੇ ਜੰਮੂ ਦਰਸ਼ਨ ਦਿਤੇ। ਜੰਮੂ ਵਿਚ ਬੜੇ ਚਿਰ ਤੋਂ ਸਤਿਗੁਰੂ ਜੀ ਦਰਸ਼ਨ ਦੇਣ ਜਾਂਦੇ ਰਹੇ ਹਨ, ਪਰ ਕਰਨਾ ਰੱਬ ਦਾ ਹਰ ਵਾਰ ਹੀ ਕਿਸੇ ਪ੍ਰਾਣੀ ਦੇ ਚੜ੍ਹਾਈ ਕਰ ਜਾਣ ਦੇ ਸੰਬੰਧ ਵਿਚ। ਜੰਮੂ ਦੀ ਸੰਗਤ ਦੀ ਇਹ ਬੜੀ ਤੀਬਰ ਮੰਗ ਸੀ ਕਿ "ਸੱਚੇ ਪਾਤਸ਼ਾਹ ਇਕ ਮੇਲਾ ਨਿਰੋਲ ਖੁਸ਼ੀ ਦਾ ਬਖਸ਼ੋ"। ਉਹਨਾਂ ਦੀ ਰੀਝ ਸੀ ਕਿ ਸਤਿਗੁਰੂ ਜੀ ਦਾ ਸੁਆਗਤ ਅਸੀਂ ਖੁਸ਼ੀ ਅਤੇ ਅਨੰਦ ਦੇ ਰੌਂਅ ਵਿਚ ਵੀ ਕਰ ਸਕੀਏ। ੨੯ ਜੂਨ ਨੂੰ ਇਹ ਮੇਲਾ ਸੀ। ਬਹੁਤ ਉਤਸ਼ਾਹ ਅਤੇ ਖੁਸ਼ੀ ਭਰੇ ਮਾਹੌਲ ਵਿਚ ਇਹ ਮੇਲਾ ਹੋਇਆ। ਸ਼ਾਮ ਨੂੰ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਵੱਖਰੇ ਬੈਠੇ ਸਾਂ। ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਹੋਰਾਂ ਕਿਹਾ, "ਅਗਲੇ ਮਹੀਨੇ ਨੈਰੋਬੀ ਵਿਚ

ਇਕ ਹਿੰਦੂ ਕਾਨਫਰੰਸ ਹੈ, ਉਹਨਾਂ ਵਲੋਂ ਸੱਦਾ ਆਇਆ ਹੈ। ਸੱਚੇ ਪਾਤਸ਼ਾਹ ਤਾਂ ਜਾ ਨਹੀਂ ਸਕਣਗੇ ਹੋਰ ਪ੍ਰੋਗਰਾਮ ਕਰਕੇ ਆਗਿਆ ਹੋਈ ਹੈ ਕਿ ਤੁਸੀਂ ਤਿੰਨ ਜਣੇ ਹੋ ਆਓ—ਸ. ਹਰਵਿੰਦਰ ਸਿੰਘ ਹੰਸਪਾਲ, ਪ੍ਰੋ. ਤਾਰਾ ਸਿੰਘ ਅਨਜਾਣ ਅਤੇ ਤੁਸੀਂ (ਜਗਦੀਸ਼ ਸਿੰਘ)।'' ਉਸ ਤੋਂ ਬਾਅਦ ਕੋਈ ਗੱਲ ਨਾ ਹੋਈ। ਇਹ ਜ਼ਰੂਰ ਪਤਾ ਲਗਾ ਕਿ ਸਤਿਗੁਰੂ ਜੀ ਦਾ ਪ੍ਰੋਗਰਾਮ ਨੈਰੋਬੀ ਜਾਣ ਦਾ ਬਣ ਚੁਕਾ ਹੈ। ਇਸ ਕਰਕੇ ਅਸੀਂ ਸਮਝ ਲਿਆ ਕਿ ਜਦ ਹਜ਼ੂਰ ਆਪ ਖੁਦ ਜਾ ਰਹੇ ਹਨ ਤਾਂ ਸਾਨੂੰ ਭੇਜਣ ਵਾਲੀ ਗੱਲ ਦੀ ਤਾਂ ਲੋੜ ਹੀ ਨਹੀਂ।

ਪਰ ਇਕ ਰਾਤ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ ਜੀ ਦਾ ਫੋਨ ਆ ਗਿਆ—ਆਪਣਾ ਪਾਸਪੋਰਟ ਨੰਬਰ ਦੱਸੋ ? ... ਅਤੇ ਫੇਰ ਪਾਸਪੋਰਟ ਵੀ ਮੰਗਵਾ ਲਿਆ। ਚਾਰ ਕੁ ਦਿਨਾਂ ਨੂੰ ਸਾਡੀ ਫਲਾਈਟ ਸੀ। ਅਸੀਂ ਸਤਿਗੁਰੂ ਜੀ ਦੇ ਨਾਲ ਹੀ ਨੈਰੋਬੀ ਜਾਣਾ ਸੀ। ੨੩ ਜੁਲਾਈ ਨੂੰ ਦਿੱਲੀਓਂ ਜਹਾਜ਼ ਤੇ ਚੜ੍ਹਨਾ ਸੀ।

੨੧ ਜੁਲਾਈ ਰਾਤ ਨੂੰ ਦਿੱਲੀ ਜਾ ਕੇ ਪਤਾ ਕੀਤਾ ਕਿ ਟਿਕਟਾਂ ਸ. ਸੁਰਿੰਦਰ ਸਿੰਘ ਮਨਚੰਦਾ ਜੀ ਕੋਲ ਹਨ। ਮਨਚੰਦਾ ਜੀ ਹੀ ਹਵਾਈ ਸਫਰ ਦੇ ਇੰਚਾਰਜ ਹੁੰਦੇ ਹਨ ਅਤੇ ਸਤਿਗੁਰੂ ਜੀ ਦੇ ਹਵਾਈ ਸਫਰ ਵਿਚ ਸਦਾ ਹੀ ਨਾਲ ਹੁੰਦੇ ਹਨ। ਇਹ ਉਹਨਾਂ ਦਾ ਸੰਕਲਪ ਹੈ ਅਤੇ ਉਹ ਇਸ ਨੂੰ ਸਿਦਕ ਨਾਲ ਨਿਭਾ ਰਹੇ ਹਨ। ਸਵੇਰੇ ਮਨਚੰਦਾ ਜੀ ਨਾਲ ਫੋਨ ਤੇ ਗੱਲ ਹੋਈ ਤਾਂ ਉਹਨਾਂ ਦਸਿਆ ਕਿ ਅਸੀਂ ੨੩ ਸਵੇਰ ਨੂੰ ਅਰਬ ਅਮੀਰਾਤ ਦੇ ਜਹਾਜ਼ ਤੇ ਜਾਣਾ ਹੈ ਅਤੇ ਡੁਬਈ ਰਾਹੀਂ ਜਾਣਾ ਹੈ। ਮੈਂ ਕਿਹਾ— ਫੇਰ ਡੁਬਈ ਸ਼ਹਿਰ ਵੀ ਵਿਖਾ ਦਿਓ। ਉੱਤਰ ਸੀ—ਸਾਬਨ ਜੀ (ਸਤਿ ਬਚਨ ਜੀ)। ਮੈਂ ਕਿਹਾ—ਉਥੇ ਦੋ ਕੁ ਦਿਨ ਰੁਕ ਵੀ ਜਾਵੋ। ਫੇਰ ਓਹ ਹੀ—ਸਾਬਨ ਜੀ ! ਮੈਂ ਪੁਛਿਆ— ਨੈਰੋਬੀ ਵਿਚ ਅੱਜ ਕਲ੍ਹ ਮੌਸਮ ਕੇਹੋ ਜਿਹਾ ਹੋਵੇਗਾ ? ਕਹਿਣ ਲੱਗੇ—ਦੋ ਕੰਬਲ ਲੈ ਜਾਇਓ। ਫੇਰ ਪੁਛਿਆ— ਨੈਰੋਬੀ ਤੋਂ ਕੰਬਲ ਨਹੀਂ ਮਿਲਣਗੇ ? ਕਹਿਣ ਲਗੇ—ਚੰਗਾ ਰਹਿਣ ਦਿਓ।

ਮੈਨੂੰ ਸ਼ੱਕ ਪਿਆ ਕਿ ਹੋ ਸਕਦਾ ਹੈ ਕਿ ਸਤਿਗੁਰੂ ਜੀ ਦਾ ਪ੍ਰੋਗਰਾਮ ਹੀ ਹੋਵੇ ਕਿ ਡੁਬਈ ਦੀਆਂ ਸੰਗਤਾਂ ਨੂੰ ਵੀ ਦਰਸ਼ਨ ਦੇ ਕੇ ਜਾਣਾ ਹੈ। ਸ਼ਾਮ ਨੂੰ ਜਦੋਂ ਟਿਕਟ ਹੱਥ ਲਗੀ ਤਾਂ ਉਸ 'ਤੇ ਲਿਖਿਆ ਸੀ—੨੩ ਨੂੰ ਡੁਬਈ ਪੁਜਾਂਗੇ ਅਗੋਂ ੨੫ ਨੂੰ ਨੈਰੋਬੀ ਵਾਸਤੇ ਚੱਲਾਂਗੇ। ਡੁਬਈ ਦੀ ਅਚਿਤਵੀ ਯਾਤਰਾ ਦੇ ਖਿਆਲ ਨੇ ਮਨ ਨੂੰ ਹੁਲਾਰ ਜ਼ਰੂਰ ਦਿਤਾ। ਇਹ ਅਣਕਿਆਸਿਆ ਬੋਨਸ ਸੀ।

ਸੁਆਮੀ ਸਤਿਗੁਰੂ ਜੀ ਦੇ ਡੇਰੇ ਜਾ ਕੇ ਦਰਸ਼ਨ ਕੀਤੇ, ਤਾਂ ਆਪ ਜੀ ਨੇ ਸਦਾ ਵਾਂਗ ਬਹੁਤ ਖੁਸ਼ੀ ਭਰੇ ਮੂਡ ਵਿਚ ਆਸ਼ੀਰਵਾਦ ਦਿਤੀ। ਵਿਨੋਦ ਵਿਚ ਕਹਿਣ ਲੱਗੇ, "ਅਸਾਂ ਸੋਚਿਆ ਐਤਕੀਂ ਕਿਸੇ ਪੜ੍ਹੇ ਲਿਖੇ ਨੂੰ ਵੀ ਨਾਲ ਲੈ ਚਲੀਏ...",ਫੇਰ ਥੋੜ੍ਹੀ ਦੇਰ ਬਾਅਦ ਕਹਿਣ ਲੱਗੇ, "...ਓਹ ਜਿਹੜਾ 'ਵਰਿਆਮ' ਵਿਚ ਲੰਮੇ ਲੇਖ ਲਿਖਦਾ ਹੈ ਵਰਿਆਮ ਸਿੰਘ ਸੰਧੂ, ਓਹ ਬਹੁਤ ਵਧੀਆ ਲਿਖਦਾ ਹੈ।'' ਮੇਰੇ ਪਰਚੇ ਅਤੇ ਦੋਸਤ ਦੀ ਪ੍ਰਸੰਸਾ ਸੁਣ ਕੇ ਮੈਨੂੰ ਦੂਣੀ ਖੁਸ਼ੀ ਹੋਈ। ਇਹ ਸਫ਼ਰ ਦੇ ਆਰੰਭ ਵਾਸਤੇ ਸ਼ੁਭ ਸ਼ਗਨ ਸੀ।

## ਯਾਤਰੀ ਜੱਥਾ

੨੩ ਜੁਲਾਈ ਨੂੰ ਅਸੀਂ ਈ. ਕੇ. ੭੦੧ ਨੰਬਰ ਫਲਾਈਟ ਤੇ ੧੦ ਵਜੇ ਉਡਣਾ ਸੀ। ਹੰਸਪਾਲ ਜੀ ਤਾਂ ਸਾਡੇ ਨਾਲ ਜਾ ਰਹੇ ਸਨ, ਪਰ ਪਹਿਲੇ ਨਾਮਜ਼ਦ ਮੈਂਬਰਾਂ 'ਚੋਂ ਤੀਜਾ ਵਿਅਕਤੀ ਪ੍ਰੋ. ਤਾਰਾ ਸਿੰਘ ਅਨਜਾਣ ਤਾਂ ਅਜੇ ਥਾਈਲੈਂਡ ਵਿਚ ਸੀ। ਉਹ ਦੋਵੇਂ ਜੀਅ ਉਥੇ ਨਾਮਧਾਰੀ ਬੱਚਿਆਂ ਨੂੰ ਅਤੇ ਸਿਆਣਿਆਂ ਨੂੰ ਪੰਜਾਬੀ ਸਿਖਾਉਣ ਵਾਸਤੇ ਦੋ ਮਹੀਨੇ ਲਈ ਗਏ ਹੋਏ ਸਨ। ਸੰਭਾਵਨਾ ਸੀ ਕਿ ਉਹ ਥਾਈਲੈਂਡ ਤੋਂ ਆਪਣਾ ਮਿਸ਼ਨ ਪੂਰਾ ਕਰਕੇ ਸਾਨੂੰ ਨੈਰੋਬੀ ਵਿਚ ਮਿਲਣਗੇ। ਜਾਣ ਵਾਲਿਆਂ ਦੀ ਸੂਚੀ ਵੇਖੀ ਤਾਂ ਇਹ ਬਹੁਤ ਸੰਤੁਲਿਤ ਸੀ। ਵੱਖ ਵੱਖ ਸ਼ੋਅਬਿਆਂ ਦੇ ਜਵਾਨ ਤੇ ਪ੍ਰੌਢ ਵਿਅਕਤੀ ਸ਼ਾਮਲ ਸਨ। ਸ੍ਰੀ ਸਤਿਗੁਰੂ ਜੀ, ਮਨਚੰਦਾ ਜੀ, ਹੰਸਪਾਲ ਜੀ, ਸ. ਅਵਤਾਰ ਸਿੰਘ ਅਮਰਾਸਰ ਅਤੇ ਉਹਨਾਂ ਦੇ ਘਰੋਂ ਬੀਬੀ ਲਖਵਿੰਦਰ ਕੌਰ ਜੀ, ਸਤਿਗੁਰ ਜੀ ਦੇ ਹਜ਼ੂਰੀ ਸੇਵਕ ਸੰਤ ਰਛਪਾਲ ਸਿੰਘ, ਦੀਦਾਰ ਸਿੰਘ. ਸਤਨਾਮ ਸਿੰਘ, ਵਜੀਰ ਸਿੰਘ ਜਾ ਰਹੇ ਸਨ। ਰਾਗੀਆਂ ਦੇ ਜਥੇ ਵਿਚ ਸੰਤ ਹਰਬੰਸ ਸਿੰਘ ਘੁੱਲਾ, ਬਲਵੰਤ ਸਿੰਘ ਰਾਜਾ, ਸ਼ੇਰ ਸਿੰਘ, ਸੁਖਦੇਵ ਸਿੰਘ (ਭੈਣੀ ਸਾਹਿਬ) ਅਤੇ ਹਰਪ੍ਰੀਤ ਸਿੰਘ ਸੋਨੂੰ ਜਿਹੇ ਅਨੁਭਵੀ ਕਲਾਕਾਰ ਸਨ। ਮਾਸਟਰ ਦਰਸ਼ਨ ਸਿੰਘ ਸ਼ੁੱਧ ਗੁਰਬਾਣੀ ਦੇ ਮਾਹਰ ਸਨ। ਹੱਲੇ ਦੇ ਦੀਵਾਨ ਵਾਸਤੇ ਜਥੇਦਾਰ ਇਕਬਾਲ ਸਿੰਘ ਅਤੇ ਮਹੰਤ ਸੰਤੋਖ ਸਿੰਘ ਸਨ। ਸਾਡੀ ਪੱਤਰਕਾਰ ਬਰਾਦਰੀ ਦੀ ਨੁਮਾਇੰਦਗੀ ਵਾਸਤੇ ਸਰਬ ਸ਼ਕਤੀਮਾਨ ਸਿੰਘ ਸੰਪਾਦਕ 'ਵਰਤਮਾਨ ਹਿੰਦ-

ਸੰਤਾਨ ਵੀ ਮੇਰੇ ਨਾਲ ਹੋਣੇ ਸਨ । ਸ੍ਰੀ ਭੈਣੀ ਸਾਹਿਬ ਅਕੈਡਮੀ ਵਾਲੇ ਸ. ਲਾਲ ਸਿੰਘ ਦੇ ਸਪੁੱਤਰ ਸ. ਰਣਜੀਤ ਸਿੰਘ ਹਜ਼ੂਰੀ ਖਜ਼ਾਨਚੀ ਸੰਤ ਮਹਿੰਦਰ ਸਿੰਘ ਪੂਰਬਾ ਦੇ ਸਪੁੱਤਰ ਸ. ਗੁਰਭਗਤ ਸਿੰਘ ਅਤੇ ਉਹਨਾਂ ਦੇ ਘਰੋਂ ਬੀਬੀ ਪ੍ਰਿਤਪਾਲ ਕੌਰ ਵੀ ਸਨ । ਇਸ ਤੋਂ ਇਲਾਵਾ ਕੇਵਲ ਡੂਬਈ ਵਾਸਤੇ ਸੰਤ ਬੇਅੰਤ ਸਿੰਘ ਸੀ ਅਤੇ ਸੰਤ ਮਨਚੰਦਾ ਜੀ ਦੇ ਘਰੋਂ ਬੀਬੀ ਰਛਪਾਲ ਕੌਰ ਵੀ ਸਨ। ਇਹਨਾਂ ਸਾਰਿਆਂ ਦੀਆਂ ਗਤੀਵਿਧੀਆਂ ਅਤੇ ਸਾਰੇ ਦੌਰੇ ਦੇ ਪ੍ਰੋਗਰਾਮਾਂ ਨੂੰ ਵੀ.ਡੀ.ਓ. ਕੈਮਰੇ ਦੁਆਰਾ ਕੈਸਟ ਬੰਦ ਕਰਨ ਵਾਸਤੇ ਸੰਤ ਗੁਰਮੁਖ ਸਿੰਘ ਜੀ ਜਾ ਰਹੇ ਸਨ । ਗੁਰਮੁਖ ਸਿੰਘ ਜੀ ਸਾਰੇ ਸਮਾਗਮਾਂ ਦੀ ਵੀਡੀਓ ਅਤੇ ਆਡੀਓ ਰਿਕਾਰਡਿੰਗ ਕਰਦੇ ਹਨ । ਉਹਨਾਂ ਦਾ ਨਾਮ ਡੁਬਈ ਨਾਲ ਜੁੜਿਆ ਪਿਆ ਹੈ । ਕਈ ਉਹਨਾਂ ਨੂੰ ਗੁਰਮੁਖ ਡੁਬਈ ਵੀ ਆਖਦੇ ਹਨ । ਸ਼ਾਇਦ ਉਹ ਕਿਸੇ ਵੇਲੇ ਡੁਬਈ ਜਾਂਦੇ ਜਾਂਦੇ ਰਹਿ ਗਏ ਸਨ ਪਰ ਉਹ ਅੱਜ ਨਿਸਚਿਤ ਰੂਪ ਵਿਚ ਡੁਬਈ ਜਾ ਰਹੇ ਸਨ ਅਤੇ ਉਹ ਵੀ ਆਪਣੀ ਧਰਮ ਪਤਨੀ ਰਾਣੀ (ਗੁਰਜੀਤ ਕੌਰ) ਨਾਲ ।

ਇੰਦਰਾ ਗਾਂਧੀ ਅੰਤਰਰਾਸ਼ਟਰੀ ਹਵਾਈ ਅੱਡੇ ਤੇ ਸਾਢੇ ਸਤ ਵਜੇ ਤੋਂ ਹੀ ਰੌਣਕਾਂ ਲਗਣੀਆਂ ਸ਼ੁਰੂ ਹੋ ਗਈਆਂ ਸਨ । ਰਿਸ਼ਟ ਪੁਸ਼ਟ ਬਣੇ ਫਬੇ ਨਾਮਧਾਰੀ ਨੌਜਵਾਨ ਚੁਸਤ ਕਪੜਿਆਂ ਵਿਚ ਸਵੇਰ ਦੇ ਸੂਰਜ ਵਾਂਗ ਤਾਜ਼ਾ ਦਮ ਸਨ । ਫੁਰਤੀਲੇ ਨੌਜਵਾਨ ਸਾਮਾਨ ਦੀ ਲਦ-ਲਦਾਈ ਤੋਲ-ਤੁਲਾਈ ਵਿਚ ਅਗੇ ਅਗੇ ਸਨ । ਰਾਗੀ ਬਲਵੰਤ ਸਿੰਘ ਟਿਕਟਾਂ ਦਾ ਖੰਡਲ ਚੁਸਤੀ ਨਾਲ ਘੋਖ ਰਹੇ ਸਨ । ਇਕ ਉਤਸਾਹ ਦਾ ਮਾਹੌਲ ਸੀ। ਸਤਿਗੁਰੂ ਜੀ ਤਾਂ ਵੀ.ਵੀ.ਆਈ.ਪੀ. ਸ਼੍ਰੇਣੀ 'ਚ ਸਨ ਅਤੇ ਉਹਨਾਂ ਬਾਦ ਵਿਚ ਆਉਣਾ ਸੀ ਪਰ ਬਾਕੀ ਸਾਰਾ ਗਰੁਪ ਹਾਜ਼ਰ ਸੀ ।

ਉਥੇ ਅਸੀਂ ਇਕ ਦੂਜੇ ਦੀਆਂ ਤਸਵੀਰਾਂ ਖਿੱਚੀਆਂ ਫਾਰਮ ਭਰੇ, ਖੁਸ਼ ਗਪੀਆਂ ਮਾਰਦੇ ਅੰਦਰ ਨੂੰ ਖਿਸਕਣੇ ਸ਼ੁਰੂ ਹੋਏ । ਕੁਝ ਅੰਬਾਂ ਦੇ ਲਿਫਾਫੇ ਸਨ ਜੋ ਸਾਨੂੰ ਸਾਰਿਆਂ ਨੂੰ ਇਕ ਇਕ ਨਾਲ ਲਿਜਾਣ ਨੂੰ ਕਿਹਾ ਗਿਆ । ਇਹ ਅਸੀਂ ਫੜਕੇ ਹੱਥ ਵਾਲੇ ਬੈਗਾਂ ਵਿਚ ਪਾ ਲਏ । ਬੈਗ ਵਾਹਵਾ ਭਾਰੀ ਹੋ ਗਏ! ਵਾਰੀ ਵਾਰੀ ਸਕਿਓਰਟੀ ਚੈਕ ਕਰਾ ਕੇ ਅੰਦਰ ਜਾਣ ਲਗੇ । ਮੇਰੀ ਵਾਰੀ ਆਈ ਤਾਂ ਚੈਕਿੰਗ ਅਫਸਰ ਨੇ ਪੁਛਿਆ ਇਹ ਕੀਹ ਹੈ । ਬਾਹਰ ਲਿਖਿਆ ਸੀ ਬਾਲ, ਗੇਂਦ ਵਰਗੀਆਂ ਚੀਜ਼ਾਂ, ਗਰਨੇਡ ਆਦਿ, ਚਾਕੂ ਛੁਰੀਆਂ ਲਿਜਾਣੀਆਂ ਵਿਵਰਜਤ ਹਨ । ਮੈਂ ਬੈਗ ਖੋਹਲ ਕੇ ਅੰਬ ਕਢ ਕੇ ਸਾਹਿਬ ਨੂੰ ਪੇਸ਼ ਕੀਤਾ । ਤੁਸੀਂ ਇਹ ਅੰਬ ਜ਼ਰੂਰ ਖਾਓ । ਕਹਿਣ ਲਗਾ ਬਸ ਬਸ ਜੀ ਥੈਂਕ ਯੂ । ਜਹਾਜ਼ ਦੀ ਉੜਾਣ ਕੁਝ ਲੇਟ ਸੀ । ਅੰਦਰਲੇ ਵੇਟਿੰਗ ਰੂਮ ਵਿਚ ਸਾਡੇ ਸਾਹਮਣੇ ਇਕ ਏਅਰ ਹੋਸਟਸ ਬੈਠ ਕੇ ਪਖੀ ਝਲਣ ਲਗ ਪਈ। ਕਈ ਦੇਸ਼ਾਂ ਦੇ ਯਾਤਰੂ ਅਰਬ, ਈਰਾਨੀ, ਰੂਸੀ ਗੋਰੇ ਤੇ ਹੋਰ ਬੈਠੇ ਸਨ । ਏਨੇ ਨੂੰ ਸਤਿਗੁਰੂ ਜੀ ਵੀ ਆ ਗਏ ਸਨ । ਉਹਨਾਂ ਨਾਲ ਮਨਚੰਦਾ ਜੀ, ਰਛਪਾਲ ਸਿੰਘ, ਅਵਤਾਰ ਸਿੰਘ ਬੰਬਈ ਅਤੇ ਇਕ ਪੁਲਿਸ ਦਾ ਸਕਿਓਰਿਟੀ ਅਫਸਰ ਸੀ । ਸਤਿਗੁਰੂ ਜੀ ਇਕ ਕੁਰਸੀ ਤੇ ਬਿਰਾਜਮਾਨ ਹੋ ਗਏ ਬਾਕੀ ਖੜੇ ਰਹੇ । ਅਸੀਂ ਵੀ ਹਜ਼ੂਰੀ ਵਿਚ ਚਲੇ ਗਏ । ਹੰਸਪਾਲ ਜੀ ਨਾਲ ਇਕ ਵੱਡਾ ਪੁਲੀਸ ਅਫਸਰ ਹੋਰ ਆਇਆ ਅਤੇ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਗੱਲਬਾਤ ਕਰਨ ਲਗਾ— ਕੁਝ ਫੁਟਕਲ ਚਰਚਾ ਦੇ ਨਾਲ ਸਤਿਗੁਰੂ ਜੀ ਨੇ ਪਿਛਲੇ ਸਿੱਖਾਂ ਦੀਆਂ ਸਾਖੀਆਂ ਦੱਸ ਕੇ ਬੋਹੜੇ ਸਮੇਂ ਦੇ ਸਤਿਸੰਗ ਦਾ ਅਵਸਰ ਦਿੱਤਾ ।

ਜਾਣ ਦੀ ਤਿਆਰੀ ਹੋ ਰਹੀ ਸੀ । ਬਾਕੀ ਸੰਗਤਾਂ ਹਾਜ਼ਰ ਸਨ ਪਰ ਸਰਬ ਸ਼ਕਤੀਮਾਨ ਕਿਥੇ ਸੀ ? ਵੈਸੇ ਤਾਂ ਸਰਬ ਸ਼ਕਤੀਮਾਨ ਦੀ ਤਲਾਸ਼ ਤਾਂ ਜੁਗਾਂ ਤੋਂ ਜਾਰੀ ਹੈ ਪਰ ਮੈਨੂੰ ਤਾਂ ਅਪਣੇ ਸਰਬ ਸ਼ਕਤੀਮਾਨ ਦੀ ਬੰਗਲੌਰ ਯਾਤਰਾ ਯਾਦ ਆਈ ਜਦੋਂ ਕਾਫਲਾ ਤਿਆਰ ਹੁੰਦਾ ਤਾਂ ਸਰਬ ਸ਼ਕਤੀਮਾਨ ਗਾਇਬ ਹੁੰਦਾ । ਕਦੀ ਪਾਣੀ ਪੀਣ ਗਿਆ ਹੁੰਦਾ ਕਦੇ ਪਿਸ਼ਾਬ ਕਰਨ। ਬਸ ਦੀਆਂ ਸਵਾਰੀਆਂ ਹਮੇਸ਼ ਰੌਲਾ ਪਾਉਂਦੀਆਂ ਚਲੋ ਚਲੋ ! ਰਹਿਣ ਦਿਓ ਇਥੇ ਹੀ ਤੇ ਫੇਰ ਸ਼ਕਤੀਮਾਨ ਵੇਲੇ ਸਿਰ ਪ੍ਰਗਟ ਹੋ ਜਾਂਦਾ । ਰਾਤ ਤਾਂ ਉਸ ਕਿਹਾ ਸੀ ਕਿ ਮੈਂ ਪੁਜ ਜਾਵਾਂਗਾ ਪਰ ਕਿਉਂ ਨਹੀਂ ਪੁਜਿਆ । ਇਸ ਗੱਲ ਦਾ ਕਾਰਨ ਕਿਸੇ ਨੂੰ ਨਹੀਂ ਸੀ ਪਤਾ । ਜਦੋਂ ਅੰਦਰ ਜਾਣ ਦੀ ਤਿਆਰੀ ਹੋ ਗਈ ਤੇ ਸਭ ਖੜੇ ਹੋ ਗਏ ਤਾਂ ਦੂਰੋਂ ਦਿਸਿਆ ਸਰਬ ਸ਼ਕਤੀਮਾਨ ਦੌੜਾ ਆਉਂਦਾ ਗਲ ਵਿਚ ਐਨਕ ਲਟਕਾਈ ਹੱਥ ਵਿਚ ਬੈਗ । ਮੈਂ ਪੁਛਿਆ ਦੇਰੀ ਕਿਉਂ ਹੋਈ । ਅਖੇ "ਮੈਂ ਸਤਿਗੁਰਾਂ ਦੇ ਡੇਰੇ ਚਲਾ ਗਿਆ ਸਾਂ । ਉਹਨਾਂ ਨਾਲ ਹੀ ਗੱਡੀਆਂ ਵਿਚ ਆਇਆ ਹਾਂ ।" ਮੈਂ ਕਿਹਾ ਉਹਨਾਂ ਨਾਲ ਸ਼ਰੀਕਤ ਕਾਹਦੀ ਜਿੰਨਾਂ ਦੀਆਂ ਰੱਬ ਮੰਨਦਾ ।

ਮੈਂ ਸੋਚਿਆ ਯਾਤਰਾ ਦਿਲਚਸਪ ਰਹੇਗੀ । ਸਭ ਤੋਂ ਵਧ ਜਗਿਆਸਾ ਲੋਕਾਂ ਨੂੰ ਇਹ ਹੋਵੇਗੀ ਕਿ ਸਰਬ

# ਬਾਬਾ ਬੋਲਤੇ ਤੇ ਕਹਾਂ ਗਏ



**ਜੱਥੇਦਾਰ ਸੰਤ ਗਿਆਨ ਸਿਘ ਵੀਰੋਕੇ**

ਅੰਤਮ ਸਵਾਸ ੧੭.੯.੯੮

ਫੋਟੋ : ਹਰਭਜਨ ਬਾਜਵਾ ਬਟਾਲਾ



**ਮਹੰਤ ਆਤਮਾ ਸਿੰਘ**

ਅੰਤਮ ਸਵਾਸ ੩੦.੬.੯੮



**ਸੁਰਜੀਤ ਖੁਰਸ਼ੀਦੀ**

ਅੰਤਮ ਸਵਾਸ ੧੩.੮.੯੮

# ਅ.ਫਰੀਕਾ ਦੌਰੇ ਦੀਆਂ ਝਲਕੀਆਂ



ਸੰਤ ਅਜੀਤ ਸਿੰਘ ਨਿਸ਼ਕਾਮ ਸੇਵਾ ਸੰਸਥਾ ਕਰੀਚੋ ਸਤਿਗੁਰੂ ਜੀ ਨੂੰ ਫੁਲ ਭੇਟ ਕਰਦੇ ਹੋਏ।



ਨਵਾਂਗਾ ਬਾਰਡਰ ਤੇ ਤਨਜ਼ਾਨੀਆ ਦੀ ਸੰਗਤ ਵਲੋਂ ਸੁਆਗਤ



ਨਵਾਂਗਾ ਬਾਰਡਰ ਤੇ ਸਤਿਗੁਰੂ ਜੀ ਦੇ ਸੁਆਗਤ ਵਿਚ
ਸੂਬਾ ਸਤਿਨਾਮ ਸਿੰਘ, ਸ. ਦਲਜੀਤ ਸਿੰਘ ਮੋਸ਼ੀ, ਲਾਲਾ ਲੇਖ ਰਾਜ ਜੀ ਆਦਿਕ।



ਦਾਰਾਸਲਾਮ ਤਨਜ਼ਾਨੀਆ ਵਿਚ ਸ੍ਰੀ ਲੱਖੂ ਭਾਈ ਪਟੇਲ ਦੇ ਨਿਵਾਸ ਅਸਥਾਨ ਤੇ
ਸਤਿਗੁਰੂ ਜੀ ਸੰਗਤਾਂ ਨਾਲ



ਡੁਬਈ ਦੇ ਵਰਲਡ ਟਰੇਡ ਸੈਂਟਰ ਵਿਚ ਨਾਮਧਾਰੀ ਜੱਥਾ



ਆਰੂਸ਼ਾ ਦਾ ਅਗਰਵਾਲ ਨਾਮਧਾਰੀ ਪਰਿਵਾਰ ਭਾਰਤ, ਕੀਨੀਆ ਅਤੇ ਤਨਜ਼ਾਨੀਆ ਦੀ ਸੰਗਤ ਨਾਲ




ਸਥਾਨਕ ਲੋਕ ਸੁਆਗਤ ਦ੍ਰਿਸ਼ ਮਾਣਦੇ ਹੋਏ।
ਨਰੋਬੀ ਸੰਗਤ ਦੇ ਪ੍ਰਧਾਨ ਮਨਜੀਤ ਸਿੰਘ ਵੀ ਦਿਸ ਰਹੇ ਹਨ।




ਜੀ ਆਇਆਂ! ਤੁਸੀਂ ਹੁਣ ਤਨਜ਼ਾਨੀਆ ਵਿਚ ਦਾਖ਼ਲ ਹੋ ਰਹੇ ਹੋ।
ਨਵਾਂਗਾ ਬਾਰਡਰ ਦਾ ਬੋਰਡ

ਸ਼ਕਤੀਮਾਨ ਨੂੰ ਦੇਖਿਆ ਜਾਵੇ । ਉਹ ਹੁੰਦਾ ਕਿਹੋ ਜਿਹਾ ਹੈ ?

## ਡੁਬਈ : ਗਰਮੀ ਵੀ ਨਜ਼ਾਰੇ ਵੀ

ਹਵਾਈ ਜਹਾਜ ਉਡਿਆ ਜਾ ਰਿਹਾ ਸੀ। ਕੋਈ ਤਿੰਨ ਘੰਟੇ 'ਚ ਅਸੀਂ ਡੁਬਈ ਸੀ । ਥੱਲੇ ਇਵੇਂ ਲਗਦਾ ਸੀ ਰੇਤ ਦੀਆਂ ਪਹਾੜੀਆਂ ਉਤੋਂ ਉਡੇ ਜਾ ਰਹੇ ਸਾਂ । ਜਹਾਜ਼ ਦੇ ਪੈਨਲ ਤੇ ਸੂਚਨਾ ਦਿਸਦੀ ਸੀ—ਕੁਣ ਕਾਬ੍ਹਾ ੧੭੨੦ ਮੀਲ ਹੈ ..ਹੁਣ ੧੭੧੯ ਮੀਲ..। ਡੁਬਈ ਤੋਂ ਬਹੁਤਾ ਉਹ ਕਾਬੇ ਦਾ ਸਫਰ ਦੱਸਦੇ ਸਨ । ਮਾਸਟਰ ਦਰਸ਼ਨ ਸਿੰਘ ਨੇ ਸ਼ੀਸ਼ੇ ਵਿਚੋਂ ਤੱਕਕੇ ਕਿਹਾ, 'ਥੱਲੇ ਪਾਕਿਸਤਾਨ ਦਾ ਇਲਾਕਾ ਹੈ ।' ਮੈਂ ਕਿਹਾ, 'ਭਾਰਤ ਵਾਂਗ ਹੀ ਲਗਦਾ ਹੈ ।' ਮਾਸਟਰ ਜੀ ਕਹਿਣ ਲੱਗੇ, 'ਉਂਝ ਤਾਂ ਸਾਰੀ ਦੁਨੀਆ ਹੀ ਇਕੋ ਜਿਹੀ ਹੈ, ਪਰ ਮੱਲੀ ਤਾਂ ਵੱਖ ਵੱਖ ਲੋਕਾਂ ਨੇ ਹੈ ।' ਕਦੇ ਬੱਦਲਾਂ ਦੇ ਉਤੇ ਕਦੇ ਥੱਲੇ ਚਲਦਿਆਂ ਤਿੰਨ ਘੰਟੇ ਬੀਤ ਗਏ ਅਤੇ ਅਸੀਂ ਕਈ ਮੁਲਕਾਂ ਦੀਆਂ ਸਰਹੱਦਾਂ ਦੇ ਉਤੋਂ ਡੁਬਈ ਹਵਾਈ ਅੱਡੇ ਤੇ ਪੁਜ ਗਏ । ਜਹਾਜ ਤੋਂ ਉਤਰਕੇ ਬੱਸ 'ਤੇ ਚੜ੍ਹਨ ਤਕ ਹੀ ਅਸੀਂ ਭੁੱਜ ਗਏ । ਏ.ਸੀ. ਜਹਾਜ਼ 'ਚੋਂ ਨਿਕਲਕੇ ੪੫° ਸੈਲਸੀਅਸ ਦੀ ਗਰਮੀ ਵਿਚ ਆ ਡਿਗੇ । ਪਰ ਬੱਸ ਏਅਰ-ਕੰਡੀਸ਼ਨਡ ਸੀ । ਹਵਾਈ ਅੱਡੇ ਵਿਚ ਸਾਰੇ ਗਰੁਪ ਨੂੰ ਛੇਤੀ ਕਾਰਵਾਈ ਕਰਕੇ ਨਿਪਟਾ ਦਿਤਾ ਗਿਆ । ਸਾਮਾਨ ਲੈਣ ਗਏ ਤਾਂ ਸਾਮਾਨ ਅੱਗੇ ਹੀ ਰੇੜ੍ਹੀਆਂ ਤੇ ਰਖਿਆ ਹੋਇਆ ਸੀ । ਵਾਹ ! ਕਿਆ ਕਰਾਮਾਤ ਸੀ ! ਅਸੀਂ ਰੇੜ੍ਹੀਆਂ ਲੈ ਕੇ ਬਾਹਰ ਨਿਕਲੇ ਤਾਂ ਬਾਹਰ ਉਸੇ ਧੁਪ ਗਰਮੀ ਦਾ ਪਰਕੋਪ ਸੀ ਪਰ ਇਸ ਦਾ ਮੁਕਾਬਲਾ ਸੀ ਸੁਆਗਤ ਹਿਤ ਆਈ ਸਾਧ ਸੰਗਤ ਦੇ ਮੋਹ ਪਿਆਰ ਨਾਲ । ਸੰਗਤ ਦਾ ਪਿਆਰ ਜਿੱਤ ਗਿਆ, ਗਰਮੀ ਮਹਿਸੂਸ ਨਹੀਂ ਹੋਈ । ਹੱਥੋਹਥੀ ਸਾਮਾਨ ਉਹਨਾਂ ਛੋਟੇ ਟਰੱਕ ਵਿਚ ਰੱਖ ਲਿਆ । ਤੇ ਏਧਰ ਬੈਠੋ ਏਧਰ ਆਓ ਦੀਆਂ ਆਵਾਜ਼ਾਂ ਆਉਣ ਲਗੀਆਂ । ਵਾਹ ਕਿਆ ਕਹਿਣੇ, ਇਹ ਤਾਂ ਸਾਰੇ ਦਾ ਸਾਰਾ ਜਲੰਧਰ ਸ਼ਹਿਰ ਹੀ ਸੀ ਜੋ ਲੈਣ ਆਇਆ ਸੀ । ਅਸੀਂ ਤਾਂ ਇਕ ਦੂਜੇ ਨੂੰ ਮਿਲ ਕੇ ਕਦੀ ਖੁਸ਼ ਹੁੰਦੇ ਕਦੀ ਹੈਰਾਨ । ਆਪਣਾ ਹੀ ਟੱਬਰ ਸੀ ਅਗੋਂ ਲੈਣ ਆਇਆ ਪਰ ਨਾ ਉਹਨਾਂ ਨੂੰ ਨਾ ਮੈਨੂੰ ਪਤਾ ਸੀ ਕਿ ਇਵੇਂ ਵੀ ਮੇਲ ਹੋਣਗੇ । ਸਿਖਰ ਦੁਪਹਿਰੇ ਡੁਬਈ ਦੀਆਂ ਖੂਬਸੂਰਤ ਸੜਕਾਂ ਤੋਂ ਹੁੰਦੇ ਹੋਏ ਕਦੇ ਸਮੁੰਦਰ ਦੇ ਉਪਰੋਂ ਕਦੇ ਨਾਲ ਦੀ ਜਾਂਦੇ । ਤਾਜ਼ੀਆਂ ਪੇਂਟ ਕੀਤੀਆਂ ਇਮਾਰਤਾਂ ਵਿਚੋਂ ਦੀ ਫੁੱਲਾਂ ਲੱਦੇ ਬੂਟਿਆਂ ਦੇ ਰੰਗ-ਬਰੰਗੇ ਨਜ਼ਾਰਿਆਂ 'ਚੋਂ ਅਸੀਂ ਕਾਰਾਂ ਦੇ ਕਾਫਲੇ ਵਿਚ ਜਾ ਪਹੁੰਚੇ ਸ਼ਹਿਰ ਦੇ ਐਨ ਵਿਚਕਾਰ ਆਸਟੋਰੀਆ ਹੋਟਲ ਜਿਥੇ ਸਾਡੇ ਠਹਿਰਣ ਦਾ ਪਰਬੰਧ ਸੀ । ਕਾਰ ਚੋਂ ਉਤਰਦਿਆਂ ਇਕ ਵਾਰ ਫੇਰ ਗਰਮੀ ਨੇ ਝਪਟਾ ਮਾਰਿਆ । ਐਸੀ ਗਰਮੀ ਜੋ ਜਾਨ ਕਢਦੀ ਜਾਪੀ ਪਰ ਅਸੀਂ ਤੇਜ਼ੀ ਨਾਲ ਸੁਰਖਿਅਤ ਜ਼ੋਨ, ਹੋਟਲ ਦੇ ਅੰਦਰ ਹੋ ਗਏ ।

## ਸੂਬਾ ਮਹਿੰਦਰ ਸਿੰਘ

ਡੁਬਈ ਵਿਚ ਬੜੇ ਚਿਰ ਤੋਂ ਸੰਤ ਮਹਿੰਦਰ ਸਿੰਘ ਭਮਰਾ ਰਹਿ ਰਹੇ ਹਨ, ਉਹਨਾਂ ਦੀ ਆਪਣੀ ਸਫਲ ਵਰਕਸ਼ਾਪ ਹੈ । ਪਿਛਲਾ ਪਿੰਡ ਮੋਰੋਂ ਹੈ ਅਤੇ ਸਦਾ ਹੀ ਸਮਾਜਿਕ ਕਾਰਜਾਂ ਵਾਸਤੇ ਤਤਪਰ ਰਹਿੰਦੇ ਹਨ । ਦਾਨ ਪੁੰਨ ਕਰਨ ਦੀ ਰੁਚੀ ਵੀ ਪ੍ਰਬਲ ਹੈ ਅਤੇ ਸੇਵਾ ਸਿਮਰਨ ਦੀ ਵੀ । ਲੰਮੇ ਸਮੇਂ ਤੋਂ ਸੋਆਂ ਸੁਣਦੇ ਆ ਰਹੇ ਸਾਂ ਇਹਨਾਂ ਦੇ ਘਰ ਵਿਚ ਹਰ ਵੀਰਵਾਰ ਨੂੰ ਹਫਤਾਵਾਰੀ ਨਾਮ ਸਿਮਰਨ ਸਤਿਸੰਗ ਕੀਰਤਨ ਹੁੰਦਾ ਹੈ । ਬਹੁਤੇ ਅਰਬ ਦੇਸ਼ਾਂ ਵਿਚ ਗੁਰਦੁਆਰਾ ਬਨਾਉਣ ਦੀ ਆਗਿਆ ਨਹੀਂ, ਕਿਉਂਕਿ ਰਾਜ ਧਰਮ ਇਸਲਾਮ ਹੈ । ਦੂਸਰੇ ਧਰਮਾਂ ਵਾਲੇ ਆਪਣੇ ਘਰ ਜਾਂ ਅਦਾਰੇ ਦੇ ਅੰਦਰ ਹੀ ਪੂਜਾ-ਪਾਠ ਸਤਸੰਗ ਕਰ ਸਕਦੇ ਹਨ । ਇਸ ਵਾਸਤੇ ਸੰਤ ਮਹਿਦਰ ਸਿੰਘ ਦੇ ਨਿਵਾਸ ਵਿਚ ਹੀ ਹਫਤਾਵਾਰੀ ਦੀਵਾਨ ਸਜਦਾ ਹੈ । ਸਤਿਗੁਰੂ ਜੀ ਵਾਸਤੇ ਸੋਧ ਦਾ ਲੰਗਰ ਅਤੇ ਭਾਰਤ ਤੋਂ ਆਈਆਂ ਸੰਗਤਾਂ ਲਈ ਵੀ ਅੱਜ ਲੰਗਰ ਇਹਨਾਂ ਦੇ ਘਰ ਹੀ ਸੀ । ਸੰਤ ਮਹਿੰਦਰ ਸਿੰਘ ਜੀ ਨੂੰ ਅਜ ਕਲ ਸਤਿਗੁਰੂ ਜੀ ਨੇ ਸੂਬਾ ਦੀ ਪਦਵੀ ਨਾਲ ਸਨਮਾਨਤ ਕੀਤਾ ਹੋਇਆ ਹੈ ਅਤ ਉਹਨਾਂ ਨੇ ਇਸ ਪਦਵੀ ਦੀ ਸ਼ੋਭਾ ਨੂੰ ਪੂਰੀ ਗੁਰੂ ਕਿਰਪਾ ਨਾਲ ਵਧਾਇਆ ਹੈ । ਅੱਜ ਸ਼ਾਮ ਦਾ ਦੀਵਾਨ ਇਹਨਾਂ ਦੀ ਵਰਕਸ਼ਾਪ ਵਿਚ ਸੀ ਜੋ ਅਲ ਗਸੇਸ ਦੇ ਫੈਕਟਰੀ ਏਰੀਆ ਵਿਚ ਸੀ । ਸੂਬਾ ਜੀ ਸਾਰੇ ਕਮਰਿਆਂ ਵਿਚ ਜਾ ਕੇ ਸਭ ਨੂੰ ਪਰੇਮ ਸਹਿਤ ਮਿਲੇ, ਸੁਖ-ਸਾਂਦ ਤੇ ਸੇਵਾ ਪੁਛੀ ਤੇ ਪ੍ਰੋਗਰਾਮ ਦਸਿਆ । ਸਾਡਾ (ਮੇਰਾ ਤੇ ਸਰਬ ਸ਼ਕਤੀਮਾਨ ਸਿੰਘ ਦਾ ਸਾਂਝਾ) ਕਮਰਾ ਸਤਿਗੁਰੂ ਜੀ ਦੇ ਕਮਰੇ ਤੋਂ ਦੋ ਕੁ ਕਮਰੇ ਹਟਕੇ ਸੀ, ਅਸੀਂ ਅਪਣਾ ਦਰਵਾਜ਼ਾ ਖੁਲ੍ਹਾ ਹੀ ਰਖਿਆ ਅਤੇ ਇਹ ਰੌਣਕਾਂ ਭਰਪੂਰ ਹੀ ਰਿਹਾ । ਲਗ ਭਗ ਸੁਆਗਤੀ ਕਮਰਾ ਹੀ ਬਣ ਗਿਆ ਸੀ । ਕਮਰੇ ਦੇ ਫਰਿਜ ਫਲੋਹਾਰ ਅਤੇ ਦੁੱਧ ਆਦਿਕ ਸਾਮਗਰੀ ਨਾਲ ਭਰੇ ਪਏ ਸਨ

ਅਤੇ ਭਾਰਤੋਂ ਲਿਆਂਦੇ ਅੰਬ ਵੀ ਸਨ। ਇਥੇ ਹੀ ਆਪਣੇ ਜਲੰਧਰ ਦੀ ਸੰਗਤ ਆ ਬੈਠਦੀ। ਸ. ਸੇਵਾ ਸਿੰਘ ਸਲੈਚ ਅਤੇ ਉਹਨਾਂ ਦੇ ਭਰਾ ਇਥੇ ਹੀ ਹਨ ਉਹ ਸਾਰੇ ਆਏ ਸੇਵਾ ਸਿੰਘ ਸੂਬਾ ਜੁਗਿਚਰ ਸਿੰਘ ਜਲੰਧਰ ਦੇ ਵਡੇ ਭਰਾ ਹਨ। ਡੁਬਈ ਅਤੇ ਆਲੇ-ਦੁਆਲੇ ਇਹਨਾਂ ਦੀਆਂ ਵਰਕਸ਼ਾਪਾਂ ਹਨ ਅਤੇ ਦੁਕਾਨਾਂ ਵੀ।

ਸੇਵਾ ਸਿੰਘ ਦੇ ਘਰੋਂ ਬੀਬੀ ਮੇਰੀ ਭਤੀਜੀ ਵੀ ਲਗਦੀ ਹੈ। ਮੈਂ ਜਰਾ ਬਾਹਰ ਨਿਕਲਿਆ ਤਾਂ ਇਕ ਆਵਾਜ਼ ਪੁਛ ਰਹੀ ਸੀ "ਭਈ ਕੌਣ ਕੌਣ ਆਇਆ ਹੈ"। ਇਹ ਇਕ ਪ੍ਰਭਾਵਸ਼ਾਲੀ ਸਰਦਾਰ ਸੀ ਨੋਕਦਾਰ ਪੱਗ ਅਤੇ ਰੰਗਦਾਰ ਐਨਕਾਂ ਵਾਲਾ। ਆਵਾਜ਼ ਪੁਰਾਣੀ ਪਹਿਚਾਣ ਵਾਲੀ ਲਗਦੀ ਸੀ। ਕੁਝ ਯਾਦ ਆਇਆ ਮੈਂ ਪੁਛਿਆ ਓਹ ਤੂੰ ਕਸ਼ਮੀਰਾ ਏਂ। ਸਰਦਾਰ ਜੀ ਨੇ ਜੱਫੀ ਪਾ ਲਈ ਅਖੇ ਮੈਂ ਸੋਚਿਆ ਕੋਈ ਨਾ ਕੋਈ ਅਪਨਾ ਜ਼ਰੂਰ ਆਇਆ ਹੋਵੇਗਾ। ਸੰਪਰਕ ਤੰਦ ਕੋਈ ੨੫ ਸਾਲ ਪੁਰਾਣੀ ਸੀ। ਉਦੋਂ ਜਲੰਧਰ ਵਿਚ ਤਬਲਾ ਸਿਖਣ ਆਉਂਦਾ ਕਸ਼ਮੀਰਾ ਹੁਣ ਸਰਦਾਰ ਕਸ਼ਮੀਰ ਸਿੰਘ ਸੀ। ਇਥੇ ਇਕ ਵੱਡੀ ਕੰਪਨੀ ਦਾ ਸੁਪਰਵਾਈਜ਼ਰ। ਥਲੇ ੬ ਲੱਖ ਦੀ ਪਜੇਰੋ ਗੱਡੀ, ਮੋਬਾਈਲ ਫੋਨ ਹਰ ਵੇਲੇ ਹੱਥ ਵਿਚ ਤੇ ਦੂਰ-ਦੁਰਾਡੇ ਫੈਲੇ ਕੰਪਨੀ ਦੇ ਕੰਮਾਂ ਨਾਲ ਹਰ ਵੇਲੇ ਸੰਪਰਕ ਰਖਣ ਵਾਲਾ ਅਤੇ ਹਦਾਇਤਾਂ ਦੇਣ ਵਾਲਾ। ਹੁਣ ਸਰਦਾਰ ਕਸ਼ਮੀਰ ਸਿੰਘ ਸਾਡਾ ਸਾਰਥੀ ਸੀ। ਚਲੋ ਲੰਗਰ ਛਕਾ ਲਿਆਈਏ, ਚਲੋ ਬਾਜ਼ਾਰ ਵਿਖਾ ਲਿਆਈਏ, ਚਲੋ ਸੈਰ ਕਰਵਾ ਲਿਆਈਏ। ਅੱਜ ਘਰ ਲੰਗਰ ਛਕਣਾ ਹੈ। ਦੀਵਾਨ ਅਸਥਾਨ ਤੇ ਸਵੇਰੇ ੩ ਵਜੇ ਤੋਂ ਲੈ ਕੇ ਹਰ ਵੇਲੇ ਹਾਜ਼ਰ ਹੋਣਾ ਹੈ। ਹੋਟਲ ਵਿਚ ਘਰੋਂ ਆਲੂਆਂ ਦੇ ਪਰਾਉਂਠੇ ਬਣਵਾ ਕੇ ਲੈ ਆਉਣੇ। ਗੱਲ ਕੀ ਡੁਬਈ ਵਿਚ ਸਾਡੇ ਕਿਆਮ ਸਮੇਂ ਕਸ਼ਮੀਰ ਸਿੰਘ ਸਾਡੇ ਨਾਲ ਵਿਸ਼ੇਸ਼ ਤੌਰ ਤੇ ਹਰ ਵੇਲੇ ਰਿਹਾ। ਇਸ ਨਾਲ ਸਾਡੀ ਯਾਤਰਾ ਹੋਰ ਵੀ ਸੁਖਾਵੀਂ ਰਹੀ। ਏਨੀ ਸੇਵਾ ਦਾ ਥੋਹੜਾ ਫਰਕ ਇਹ ਪਿਆ ਕਿ ਸਰਬ ਸ਼ਕਤੀਮਾਨ ਸਿੰਘ ਦੀ ਤਬੀਅਤ ਖਰਾਬ ਹੋ ਗਈ। ਇਕ ਅੱਧੀ ਉਲਟੀ ਵੀ ਆਈ ਪਰ ਚੰਗਾ ਇਹ ਹੋਇਆ ਕਿ ਤਬੀਅਤ ਦੀ ਖਰਾਬੀ ਦਾ ਕਾਰਜ ਉਹਨਾਂ ਸ਼ੁਰੂ ਵਿਚ ਹੀ ਭੁਗਤਾ ਲਿਆ ਅਤੇ ਬਾਕੀ ਦੌਰੇ ਵਿਚ ਠੀਕ ਰਹੇ। ਕਸ਼ਮੀਰ ਸਿੰਘ ਕਈ ਥਾਵਾਂ ਤੋਂ ਘੁਮਾ ਕੇ ਸ਼ਾਮ ਨੂੰ ਸੂਬਾ ਮਹਿੰਦਰ ਸਿੰਘ ਜੀ ਦੀ ਫੈਕਟਰੀ ਵਿਚ ਲੈ ਗਿਆ। ਮੈਂ ਸੀ ਕਿ ਪੁਛਿਆ ਫੈਕਟਰੀ ਵਿਚ ਏ.ਸੀ. ਹੈ। ਦਸਿਆ ਗਿਅ ਕਿ ਨਹੀਂ। ਇਹ ਸੋਚ ਕੇ ਹੀ ਪਸੀਨਾ ਆ ਗਿਆ। ਉਂਞ ਦੇਸੋਂ ਗਏ ਬੰਦੇ ਬਗੈਰ ਏ.ਸੀ. ਤੋਂ ਏਡੀ ਗਰਮੀ ਵਿਚ ਕੰਮ ਕਰਦੇ ਨੇ ਪੇਟ ਦੀ ਖਾਤਰ। ਟੱਬਰ ਭਾਰਤ ਵਿਚ ਉਹਨਾ ਦੇ ਭੇਜੇ ਪੈਸਿਆਂ ਦੇ ਆਸਰੇ ਜੀਉਂਦੇ ਨੇ—

ਮੁੰਡੇ ਮਰ ਗਏ ਕਮਾਈਆਂ ਕਰਦੇ......

## ਸ਼ਾਮ ਦਾ ਦੀਵਾਨ

## ਏ.ਸੀ. ਹੀ ਏ.ਸੀ.

ਪਰ ਜਦੋਂ ਦੀਵਾਨ ਅਸਥਾਨ ਤੇ ਪੁਜੇ ਤਾਂ ਹੈਰਾਨ ਰਹਿ ਗਏ! ਇਕ ਨਹੀਂ ਕਈ ਏ.ਸੀ. ਸੈੱਟ ਲੱਗੇ ਸਨ! ਵਰਕਸ਼ਾਪ ਦਾ ਅਹਾਤਾ ਇਕ ਬਹੁਤ ਸੁੰਦਰ ਪੰਡਾਲ ਦਾ ਰੂਪ ਧਾਰ ਚੁੱਕਾ ਸੀ। ਇਕ ਪਾਸੇ ਲੰਗਰ ਸੀ। ਸ਼ਾਮ ਦਾ ਨਿਤਨੇਮ ਹੋ ਰਿਹਾ ਸੀ। ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਹਜ਼ੂਰੀ ਸਿੱਖਾਂ ਨਾਲ ਆਸਣ ਤੇ ਸੁਸ਼ੋਭਤ ਸਨ। ਆਪ ਜੀ ਦੇ ਗੁਰਦੇਵ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਵੱਡੀ ਤਸਵੀਰ ਬਿਜਲੀ ਦੀ ਨਿਊਨ ਲਾਈਟਾਂ ਨਾਲ ਜਗਮਗਾ ਰਹੀ ਸੀ। ਕੰਨਾਂ ਵਿਚ ਉਹਨਾਂ ਦੇ ਰਿਕਾਰਡ ਹੋਏ ਭਾਸ਼ਣ ਦੀ ਆਵਾਜ਼ ਇਵੇਂ ਲਗ ਰਹੀ ਸੀ ਜਿਵੇਂ ਹੁਣੇ ਹੁਣੇ ਉਹਨਾਂ ਦੇ ਮੁਖਾਰਬਿੰਦ 'ਚੋਂ ਨਿਕਲੀ ਹੋਵੇ। ਇਥੇ ਸੰਗਤਾਂ ਨਾਲ ਪੰਡਾਲ ਭਰਪੂਰ ਸੀ। ਯੂ.ਏ.ਈ. ਦੀ ਸਲਤਨਤ ਅਰਬ ਦੇ ਸੱਤ ਅਮੀਰਾਂ ਜਾਂ ਸੁਲਤਾਨਾਂ ਦੀਆਂ ਛੋਟੀਆਂ ਛੋਟੀਆਂ ਰਿਆਸਤਾਂ ਨੂੰ ਇਕੱਠੀਆਂ ਕਰਕੇ ਬਣੀ ਹੈ। ਇਹ ਹਨ ਡੁਬਈ, ਸ਼ਾਰਜਾਹ, ਅਜ਼ਮਾਨ, ਉਮਾਨ ਕਵੈਨ, ਰਾਸਲ ਖੈਮੇ, ਫੁਜੀਰਾਬ ਅਤੇ ਆਬੂਧਾਬੀ। ਇਹਨਾਂ ਸੱਤਾਂ ਦਾ ਆਪਣਾ ਆਪਣਾ ਅਧਿਕਾਰ ਵੀ ਹੈ, ਪਰ ਸੱਤਾਂ ਨੂੰ ਇਕੱਠਿਆਂ ਰਖਕੇ ਸਾਂਝਾ ਮੁਲਕ ਵੀ ਹੈ। ਦੀਵਾਨ ਵਿਚ ਸਾਰਿਆਂ ਥਾਵਾਂ ਤੋਂ ਹੀ ਸੰਗਤਾਂ ਆਈਆਂ ਹੋਈਆਂ ਸਨ। ਮੇਰੇ ਆਪਣੇ ਦੋਸਤ ਸੰਬੰਧੀ ਅਤੇ ਵਾਕਫ਼ਕਾਰ ਇਥੇ ਅਨੇਕਾਂ ਮਿਲੇ। ਸੰਗਤਾਂ ਨਿਮਰਤਾ ਸਹਿਤ ਸਤਿਗੁਰੂ ਜੀ ਦੇ ਹਜ਼ੂਰ ਭੇਟਾ ਰਖ ਰਖਕੇ ਮੱਥਾ ਟੇਕ ਕੇ ਧੰਨ ਹੋ ਰਹੀਆਂ ਸਨ। ਨਾਮ ਸਿਮਰਨ ਤੋਂ ਬਾਦ ਹਜ਼ੂਰੀ ਰਾਗੀਆਂ ਆਪਣੇ ਸਾਜ਼ ਸੁਰ ਕਰਕੇ ਕੀਰਤਨ ਸ਼ੁਰੂ ਕੀਤਾ। ਸੰਤ ਹਰਬੰਸ ਸਿੰਘ ਘੁੱਲਾ ਅਤੇ ਉਹਨਾਂ ਦੇ ਅਜੀਜ਼ ਪ੍ਰਾਹੁਣੇ ਸੰਤ ਬਲਵੰਤ ਸਿੰਘ ਦੀ ਜੋੜੀ ਦਾ ਪ੍ਰਸਪਰ ਸਹਿਯੋਗ ਅਤੇ ਮਿਲਤ ਬਹੁਤ ਹੈ। ਬਲਵੰਤ ਜਿਥੇ ਦਿਲਰੁਬਾ, ਸਿਤਾਰ, ਤਬਲਾ ਆਦਿਕ ਸਾਰੇ

ਹੀ ਸਾਜ਼ਾਂ ਦੇ ਸਿਧ-ਹਸਤ-ਵਾਦਕ ਹਨ, ਉਥੇ ਗਾਇਨ ਦੇ ਵੀ ਕੁਸ਼ਲ ਕਲਾਕਾਰ ਹਨ। ਦੌਰੇ ਸਮੇਂ ਟਿਕਟਾਂ, ਪਾਸਪੋਰਟਾਂ ਆਦਿਕ ਦੀ ਪੜਚੋਲ ਅਤੇ ਵੰਡ-ਵੰਡਾਈ ਵੀ ਤਾਲ ਦੀਆਂ ਮਾਤਰਾਵਾਂ ਵਾਂਗ ਕਰ ਲੈਂਦੇ ਸਨ। ਸ਼ੇਰ ਸਿੰਘ, ਸੁਖਦੇਵ ਸਿੰਘ, ਹਰਪ੍ਰੀਤ ਸਿੰਘ ਤਬਲੇ ਅਤੇ ਗਾਇਕੀ ਵਿਚ ਇਹਨਾਂ ਦਾ ਸਾਥ ਦਿੰਦੇ। ਰਾਗੀਆਂ ਦਾ ਸ਼ਬਦ ਸੀ—

"ਸੇ ਉਧਰੇ ਜਿਨ ਰਾਮ ਧਿਆਏ ॥"
ਜਤਨ ਮਾਇਆ ਕੇ ਕਾਮਿ ਨ ਆਏ ॥

ਕਾਨੜੇ ਵਿਚ ਗਾਏ ਇਸ ਸ਼ਬਦ ਨੇ ਬਹੁਤ ਅਨੰਦ ਬੰਨ੍ਹਿਆ। ਰਾਗੀਆਂ ਨਾਲ ਡੁਬਈ ਤੋਂ ਹੀ ਸੰਤ ਬਲਬੀਰ ਸਿੰਘ ਮੌਜੀ ਜਲੰਧਰ ਅਤੇ ਸੰਤ ਅਮਰੀਕ ਸਿੰਘ ਲੁਹਾਰਾਂ ਵਾਲੇ ਵੀ ਸਾਥ ਦੇ ਰਹੇ ਸਨ। ਅਜਿਹਾ ਸਮਾਂ ਅਰਬ ਦੇਸ਼ਾਂ ਵਿਚ ਰਹਿੰਦੇ ਲੋਕਾਂ ਨੂੰ ਕਿਥੇ ਮਿਲਦਾ ਹੈ। ਇਸ ਵਾਸਤੇ ਹਰ ਪਹਿਰਾਵੇ ਦੇ ਧਾਰਨੀ ਲੋਕ ਸ਼ਰਧਾ ਨਾਲ ਬੈਠੇ ਅਵਸਰ ਦਾ ਲਾਭ ਉਠਾ ਰਹੇ ਸਨ। ਰਾਗੀਆਂ ਦਾ ਕੀਰਤਨ ਸਮਾਪਤ ਹੋਇਆ ਤਾਂ ਹੱਲੇ ਦਾ ਦੀਵਾਨ ਸ਼ੁਰੂ ਹੋ ਗਿਆ। ਜਥੇਦਾਰ ਇਕਬਾਲ ਸਿੰਘ ਨੇ ਭਰਵੀਂ ਅਤੇ ਸੁਰੀਲੀ ਆਵਾਜ਼ ਵਿਚ ਅੱਜ ਦਰਸ਼ਨਾਂ ਦੇ ਪ੍ਰਕਰਣ ਤੇ ਗੁਰਬਾਣੀ ਦੀ ਪੰਕਤੀ ਦੀ ਟੇਕ ਤੇ ਦੀਵਾਨ ਸਜਾਇਆ। ਢੋਲਕ ਮਹੰਤ ਸੰਤੋਖ ਸਿੰਘ ਕੁਸ਼ਲਤਾ ਨਾਲ ਵਜਾ ਰਹੇ ਸਨ। ਬਾਕੀ ਜੱਥਾ ਡੁਬਈ ਜਾਂ ਜਲੰਧਰ ਦਾ ਸੀ। ਡੁਬਈ ਦੀ ਫ਼ਿਜ਼ਾ ਵਿਚ ਟਕਸਾਲੀ ਨਾਮਧਾਰੀ ਹੱਲੇ ਦੇ ਦੀਵਾਨ ਦੀ ਗੂੰਜ ਘੁਲਮਿਲ ਰਹੀ ਸੀ। ਸ਼ਾਮ ਨੂੰ ਮੌਸਮ ਵੀ ਸੁਖਾਵਾਂ ਠੰਡਾ ਹੋ ਗਿਆ। ਕੀਰਤਨ ਦੀ ਅਰਦਾਸ ਮਾਸਟਰ ਦਰਸ਼ਨ ਸਿੰਘ ਨੇ ਕੀਤੀ। ਉਪਰੰਤ ਗੁਰੂ ਕੇ ਲੰਗਰ ਲਈ ਪੰਗਤਾਂ ਲਗ ਗਈਆਂ।

ਦੀਵਾਨ ਬਾਦ ਕਸ਼ਮੀਰ ਸਿੰਘ ਸਾਨੂੰ ਡੁਬਈ ਦੀ ਸੈਰ ਨੂੰ ਲੈ ਗਿਆ—ਇਕ ਦੋ ਸਟੋਰਾਂ ਤੇ ਗਏ, ਪਰ ਭੀੜ ਏਨੀ ਸੀ ਕਿ ਕਾਰ ਖੜ੍ਹੀ ਕਰਨ ਲਈ ਵੀ ਥਾਂ ਨਹੀਂ ਸੀ। ਆਖਰ ਇਕ ਬਹੁਤ ਵਿਸ਼ਾਲ ਸਟੋਰ ਤੇ ਗਏ ਵੀ, ਥੋੜ੍ਹਾ ਘੁੰਮੇ ਵੀ, ਪਰ ਮੈਨੂੰ ਥਕਾਵਟ ਮਹਿਸੂਸ ਹੋ ਰਹੀ ਸੀ। ਰਾਤ ਦੇ ਭਾਵੇਂ ੧੦ ਹੀ ਵਜੇ ਸਨ, ਪਰ ਭਾਰਤ ਵਿਚ ਤਾਂ ਰਾਤ ਦੇ ੧੨ ਵਜ ਚੁਕੇ ਸਨ। ਅਸੀਂ ਭਾਰਤ ਵਿਚ ਤੜਕੇ ਤਿੰਨ ਵਜੇ ਉਠ ਕੇ ਆਸਾ ਦੀ ਵਾਰ ਵਿਚ ਹੋਕੇ, ਬਾਦ ਵਿਚ ਹਵਾਈ ਸਫਰ ਕਰਕੇ, ਆਕੇ ਨਿਰੰਤਰ ਚਲੋ-ਚਲਾਈ ਵਿਚ ਸਾਂ। ਅੱਗੋਂ ਸਵੇਰ ਦੀ ਆਸਾ ਦੀ ਵਾਰ ਦੇ ਕੀਰਤਨ ਵਿਚ ਲੇਟ ਤੋਂ ਲੇਟ ਤੜਕੇ ਤਿੰਨ ਵਜ ਉਠਣਾ ਸੀ। ਹੋਟਲ ਆ ਕੇ ਬਿਸਤਰਿਆਂ ਵਿਚ ਡਿਗ ਪਏ।

## ਯਾਤਰਾ ਯੂ.ਏ.ਈ. ਦੀ

ਅਗਲੇ ਦਿਨ ਭਾਵ ੨੪ ਜੁਲਾਈ ਤੜਕੇ ਆਸਾ ਦੀ ਵਾਰ ਦਾ ਕੀਰਤਨ ਅਨੋਖੀ ਛਬ ਵਾਲਾ ਸੀ। ਕੀਰਤਨ ਉਪਰੰਤ ਲੰਗਰ ਛਕਕੇ ਅਸੀਂ ਸਤਿਗੁਰੂ ਜੀ ਦੇ ਨਾਲ ਨਾਲ ਚਲ ਪਏ ਮੁੜ ਯਾਤਰਾ ਤੇ।

ਅੱਜ ਸਤਿਗੁਰੂ ਜੀ ਨੇ ਦੂਰ-ਦੁਰਾਡੇ ਰਹਿੰਦੇ ਕਈਆਂ ਸਿੱਖਾਂ ਦੇ ਘਰਾਂ ਵਿਚ ਚਰਨ ਪਾਏ। ਇਕ ਪਾਸੇ ਸ. ਬਚਿੱਤਰ ਸਿੰਘ ਸੀ ਜਿਨ੍ਹਾਂ ਦਾ ਪਿਛਲਾ ਪਿੰਡ ਚਿਚਰਾੜੀ ਫਗਵਾੜੇ ਕੋਲ ਹੈ, ਮੋਰੋਂ ਦੇ ਧਰਮ ਸਿੰਘ ਹੋਰਾਂ ਦੇ ਵੀ ਚਰਨ ਪਾਏ ਗਏ। ਜਲੰਧਰ ਵਾਲੇ ਸ. ਸੇਵਾ ਸਿੰਘ ਸਲੈਚ ਦੀ ਵਰਕਸ਼ਾਪ ਅਤੇ ਵੱਖ ਵੱਖ ਘਰਾਂ ਵਿਚ ਵੀ ਸਤਿਗੁਰੂ ਜੀ ਨੇ ਕ੍ਰਿਪਾ ਕੀਤੀ। ਇਹਨਾਂ ਦੀ ਇਕ ਮੋਟਰ ਪਾਰਟਸ ਦੀ ਦੁਕਾਨ ਤੇ ਵੀ ਸਤਿਗੁਰੂ ਜੀ ਗਏ। ਅਪਣੇ ਘਰਾਂ ਵਿਚ ਸਿੱਖ ਚਰਨ ਪੁਆਕੇ ਖੁਸ਼ ਹੁੰਦੇ, ਪਰਸ਼ਾਦ ਭੇਟਾ ਕਰਦੇ, ਮੱਥਾ ਟੇਕਦੇ ਅਤੇ ਸੰਗਤਾਂ ਵਿਚ ਪਰਸ਼ਾਦ ਵੰਡਦੇ ਅਤੇ ਨਾਲ ਆਈਆਂ ਸੰਗਤਾਂ ਵਾਸਤੇ ਦੁਧ ਫਲੋਹਾਰ, ਸੁਕੇ ਮੇਵੇ ਆਦਿ ਪਦਾਰਥ ਛਕਣ ਲਈ ਆਗ੍ਰਹਿ ਕਰਦੇ। ਸਾਡੇ ਵਾਲੀ ਗੱਡੀ ਵਿਚ ਹੀ ਅੱਜ ਗੁਰਮੁਖ ਸਿੰਘ ਵੀ.ਡੀ.ਓ. ਕੈਮਰਾ ਲੈ ਕੇ ਬੈਠਾ ਸੀ। ਇਸ ਵਾਸਤੇ ਸਾਡੇ ਵਾਲੀ ਗੱਡੀ ਨੂੰ ਕਸ਼ਮੀਰ ਸਿੰਘ ਕਈ ਵਾਰ ਸਤਿਗੁਰੂ ਜੀ ਦੇ ਕਾਫਲੇ ਦੇ ਅਗੇ ਜਾਂ ਪਿਛੇ ਵੀ ਲੈ ਜਾਂਦਾ ਸ਼ੂਟਿੰਗ ਵਿਚ ਮਦਦ ਕਰਾਉਣ ਲਈ। ਸਾਰੀਆਂ ਗੱਡੀਆਂ ਕੋਲ ਵਾਇਰਲੈਸ ਫੋਨ ਸਨ ਇਸ ਨਾਲ ਉਹ ਇਕ ਦੂਜੇ ਨਾਲ ਸੰਪਰਕ ਰਖਦੇ। ਰਸਤਾ ਦਸਦੇ ਦਸਾਉਂਦੇ ਅਤੇ ਭੁਲ ਚੁਕ ਵੀ ਠੀਕ ਕਰਦੇ। ਰਾਹ ਵਿਚ ਬਹੁਤੀ ਜ਼ਮੀਨ ਬੇਅਬਾਦ ਤੇ ਰੇਤਲੀ ਸੀ। ਅਕਸਰ ਬਹੁਤ ਸੁੰਦਰ ਮਸੀਤਾਂ ਥਾਂ ਪਰ ਥਾਂ ਬਣੀਆਂ ਹੋਈਆਂ ਸਨ। ਅਰਬ ਦੇ ਪੁਰਾਣੇ ਵਸਨੀਕ ਸੜਕਾਂ ਦੁਕਾਨਾਂ ਦੇ ਲੱਭ ਜਾਂਦੇ। ਡੁਬਈ ਦੇ ਨਾਲ ਹੀ ਸ਼ਾਰਜਾਹ ਸੀ ਜਿਵੇਂ ਦੂਜਾ ਮਹੱਲਾ ਹੋਵੇ। ਮਸ਼ਹੂਰ ਕ੍ਰਿਕਟ ਦਾ ਸਟੇਡੀਅਮ ਇਥੇ ਹੀ ਹੈ ਇਸ ਵੇਲੇ ਖਾਲੀ ਬੇਆਬਾਦ ਸੀ। ਅਜ਼ਮਾਨ, ਉਮਲ ਕਵੇਨ ਸਟੇਟਾਂ ਵਿਚੋਂ ਅਸੀਂ ਲੰਘੇ। ਇਹਨਾਂ ਵਿਚੋਂ ਡੁਬਈ ਦੀ ਖੂਬਸੂਰਤੀ ਵਧ ਸੀ। ਦਸਿਆ ਗਿਆ ਕਿ ਆਬੂਦਾਬੀ ਇਸ ਤੋਂ ਵੀ ਸੁੰਦਰ ਹੈ। ਇਹ ਇਸ ਕਰਕੇ ਕਿ ਇਹਨਾਂ ਅਮੀਰਾਤਾਂ ਦੇ ਅਮੀਰ

ਜ਼ਿਆਦਾ ਅਮੀਰ ਵੀ ਹਨ ਅਤੇ ਉਹਨਾਂ ਨੂੰ ਸ਼ੌਕ ਵੀ ਹੈ। ਅੱਜ ਦੇ ਦੌਰੇ ਵਿਚ ਅਜ਼ਮਾਨ ਵਿਚ ਸਤਿਗੁਰੂ ਜੀ ਦੇ ਇਕ ਵਿਸ਼ੇਸ਼ ਸ਼ਰਧਾਲੂ ਦੀ ਕੋਠੀ ਵੀ ਗਏ। ਇਹ ਇਥੋਂ ਦੇ ਇਕ ਬਹੁਤ ਹੀ ਅਹਿਮ ਵਿਅਕਤੀ ਹਨ। ਭਾਰਤ ਵਿਚ ਬਹੁਤ ਹੀ ਮਸ਼ਹੂਰ 'ਹਮਦਰਦ' ਮਾਰਕਾ ਦਵਾਈਆਂ ਬਨਾਉਣ ਵਾਲਿਆਂ ਦੇ ਇਸ ਦੇਸ਼ ਵਿਚਲੇ ਖਾਸ ਪ੍ਰਤੀਨਿਧ ਸ੍ਰੀ ਰਾਜੀਵ ਗੋਇਲ।

### ਰਾਜੀਵ ਗੋਇਲ

ਇਹ ਇਥੇ ਵੀ ਜੜੀ ਬੂਟੀਆਂ ਦਾ ਸਾਮਾਨ ਤਿਆਰ ਕਰਦੇ ਹਨ। ਇਹਨਾਂ ਦੀ ਰਾਜ ਦਰਬਾਰ ਵਿਚ ਵੀ ਬਹੁਤ ਪਹੁੰਚ ਹੈ। ਗੋਇਲ ਹੋਰਾਂ ਦੇ ਘਰ ਹੀ ਅਜ਼ਮਾਨ ਦੇ ਗੁਰਦੁਆਰੇ ਦੇ ਸੇਵਾਦਾਰ ਵੀ ਸਤਿਗੁਰਾਂ ਦੇ ਦਰਸ਼ਨ ਕਰਨ ਆਏ। ਸਾਨੂੰ ਦਸਿਆ ਗਿਆ ਸੀ ਕਿ ਇਥੇ ਗੁਰਦੁਆਰਾ ਬਨਾਣ ਦੀ ਆਗਿਆ ਨਹੀਂ। ਅਸੀਂ ਜਾ ਕੇ ਨਹੀਂ ਵੇਖ ਸਕੇ ਕਿ ਉਹ ਬਾਕਾਇਦਾ ਗੁਰਦੁਆਰਾ ਸੀ ਨਿਸ਼ਾਨ ਸਾਹਿਬ ਵਾਲਾ ਜਾਂ ਬਗੈਰ ਨਿਸ਼ਾਨ ਸਾਹਿਬ ਦੇ ਘਰੇਲੂ। ਹੋ ਸਕਦਾ ਹੈ ਅਜ਼ਮਾਨ ਦੇ ਕਾਨੂੰਨ ਕੁਝ ਨਰਮ ਵੀ ਹੋਣ। ਬਹੁਤੀ ਸਖ਼ਤੀ ਸਾਊਦੀ ਅਰਬ ਵਿਚ ਹੈ ਜਿਸ ਬਾਰੇ ਕਈ ਖਬਰਾਂ ਵੀ ਛਪਦੀਆਂ ਰਹਿੰਦੀਆਂ ਹਨ। ਇਹਨਾਂ ਗੁਰਸਿਖਾਂ ਦੇ ਮੁਖੀ ਸਨ ਭਾਈ ਸਾਹਿਬ ਸੁਖਦੇਵ ਸਿੰਘ ਜੀ। ਇਹਨਾਂ ਦੇ ਹੋਰ ਸਹਿਯੋਗੀ ਸ. ਭਾਈ ਜਸਪਾਲ ਸਿੰਘ ਜੀ, ਭਾਈ ਬਲਦੇਵ ਸਿੰਘ ਜੀ, ਭਾਈ ਕੁਲਦੀਪ ਸਿੰਘ ਜੀ ਅਤੇ ਭਾਈ ਜਸਵਿੰਦਰ ਸਿੰਘ। ਮਿੱਠ ਬੋਲੜੇ ਮੁਖੀ ਭਾਈ ਸਾਹਿਬ ਸੁਖਦੇਵ ਸਿੰਘ ਜੀ ਨੇ ਦਸਿਆ ਕਿ ਸਾਡਾ ਵੀਜ਼ਾ ਸ੍ਰੀ ਰਾਜੀਵ ਗੋਇਲ ਸਾਹਿਬ ਦੀ ਮਦਦ ਨਾਲ ਲਗ ਸਕਿਆ। ਰਾਤ ੧੦ ਵਜੇ ਗੋਇਲ ਸਾਹਿਬ ਦਾ ਫੋਨ ਆਇਆ ਕਿ ਸਤਿਗੁਰੂ ਜੀ ਸਵੇਰੇ ਦਰਸ਼ਨ ਦੇ ਰਹੇ ਹਨ ਤੇ ਤੁਸੀਂ ਆਇਓ। ਰਾਜੀਵ ਜੀ ਦੇ ਸਾਂਢੂ ਸਾਹਿਬ ਅਤੇ ਇਹਨਾਂ ਦਾ ਬਾਕੀ, ਪਰਿਵਾਰ ਬੀਬੀਆਂ ਅਤੇ ਬੱਚੇ ਵੀ ਆਏ ਸਨ। ਸੰਤ ਸੁਰਿੰਦਰ ਸਿੰਘ ਮਨਚੰਦਾ ਹੋਰਾਂ ਦਾ ਇਹਨਾਂ ਨਾਲ ਖਾਸ ਸੰਪਰਕ ਸੀ। ਮਨਚੰਦਾ ਜੀ ਨੇ ਸਭ ਨੂੰ ਪ੍ਰੇਰਿਆ ਕਿ ਤੁਸੀਂ ਭਜਨ ਜ਼ਰੂਰ ਪੁਛੋ। ਸਣੇ ਭਾਈ ਸਾਹਿਬਾਂ ਦੇ ਸਾਰੇ ਪਰਿਵਾਰ ਦੇ ਜੀਆਂ ਨੇ ਭਜਨ ਪੁਛਿਆ। ਸਤਿਗੁਰੂ ਜੀ ਨੇ ਮਾਸਟਰ ਦਰਸ਼ਨ ਸਿੰਘ ਜੀ ਨੂੰ ਹੁਕਮ ਕੀਤਾ। ਉਹਨਾਂ ਕੰਨ ਵਿਚ ਚੁਅਖਰਾ ਭਜਨ ਦਿਤਾ ਅਤੇ ਸਭ ਨੂੰ ਸਮਝਾਇਆ ਕਿ ਇਹ ਉਚੀ ਨਹੀਂ ਕਹਿਣਾ, ਮਾਸ, ਸ਼ਰਾਬ, ਅੰਡੇ ਦਾ ਸੇਵਨ ਨਹੀਂ ਕਰਨਾ। ਸੰਤ ਸੁਰਿੰਦਰ ਸਿੰਘ ਮਨਚੰਦਾ ਜਦੋਂ ਭਜਨ ਪੁਛਣ ਲਈ ਪ੍ਰੇਰ ਰਹੇ ਸਨ ਤਾਂ ਉਹਨਾਂ ਦੀ ਇਹ ਗੱਲ ਤੇ ਖੁਸ਼ ਹੋ ਕੇ ਸਤਿਗੁਰੂ ਜੀ ਨੇ ਹੌਲੀ ਜਿਹੀ ਟਿੱਪਣੀ ਕੀਤੀ ਕਿ ਸੁਰਿੰਦਰ ਮਾਤਾ ਗੋਬਿੰਦਨੀ ਵਾਂਗ ਬਗੈਰ ਭਜਨ ਦੇ ਕਿਸੇ ਨੂੰ ਨਹੀਂ ਜਾਣ ਦਿੰਦਾ।

### ਧਰੂ

ਕਾਫ਼ੀ ਦੇਰ ਬਚਨ ਬਿਲਾਸ ਹੁੰਦੇ ਰਹੇ। ਰਾਜੀਵ ਗੋਇਲ ਨੇ ਦਸਿਆ ਕਿ ਇਸ ਦੇਸ਼ ਵਿਚ ਅਮਨ ਸ਼ਾਂਤੀ ਹੈ। ਅਮਨ ਕਾਨੂੰਨ ਦੀ ਕੋਈ ਸਮਸਿਆ ਨਹੀਂ ਹੈ। ਯੂ.ਏ.ਈ. ਦੀ ਕੁਲ ਆਬਾਦੀ ਕੋਈ ੧ ਕਰੋੜ ਹੈ ਅਤੇ ਇਸ ਵਿਚੋਂ ਚੌਥਾ ਹਿੱਸਾ ਭਾਰਤੀਆਂ ਦਾ ਹੀ ਹੈ। ਇਹਨਾਂ ਵਿਚੋਂ ਪੰਜਾਬੀ ਸਿੱਖਾਂ ਦੀ ਬਹੁਤਾਤ ਹੈ। ਲੋਕ ਸਰਕਾਰੀ ਨੌਕਰੀਆਂ ਵੀ ਕਰਦੇ ਹਨ ਅਤੇ ਪ੍ਰਾਈਵੇਟ ਕੰਮ ਵੀ। ਗੋਇਲ ਪਰਿਵਾਰ ਗੁਜਰਾਤ ਪ੍ਰਦੇਸ਼ ਨਾਲ ਤੁਅਲਕ ਰਖਦਾ ਹੈ ਅਤੇ ਗੁਜਰਾਤ ਦੇ ਕੱਛ ਇਲਾਕੇ ਦੇ ਲੋਕ ਪੰਜਾਬੀਆਂ ਵਾਂਗ ਦੁਨੀਆ ਦੇ ਹਰ ਹਿੱਸੇ ਵਿਚ ਪਹੁੰਚ ਗਏ ਹਨ। ਗੋਇਲ ਸਾਹਿਬ ਦਾ ਇਕ ਛੋਟਾ ਬੱਚਾ ਸਤਿਗੁਰਾਂ ਦੇ ਚਰਨਾਂ ਦੇ ਐਨ ਕੋਲ ਜਾ ਕੇ ਬੈਠ ਜਾਂਦਾ ਅਤੇ ਚੌਂਕੜਾ ਮਾਰ ਕੇ ਅਡੋਲ ਬੈਠਾ ਰਹਿੰਦਾ। ਜੇ ਬਾਹਰ ਜਾਂਦਾ ਤਾਂ ਆ ਕੇ ਮੁੜ ਉਥੇ ਹੀ ਬੈਠ ਜਾਂਦਾ। ਸਤਿਗੁਰਾਂ ਉਹਨੂੰ ਪਿਆਰ ਦਿਤਾ ਅਤੇ ਆਪਣੇ ਕੋਲ ਬੈਠਾਈ ਰਖਿਆ। ਅਸੀਂ ਉਸ ਦਾ ਨਾਮ ਪੁਛਿਆ। ਉਸ ਦਾ ਨਾਮ ਧਰੁਵ ਸੀ। ਤੇ ਸਚਮੁਚ ਉਹ ਧਰੂ ਵਾਂਗ ਹੀ ਅਡੋਲ ਸਥਾਪਤ ਰਹਿੰਦਾ। ਧਰੁਵ ਸਤਿਗੁਰੂ ਜੀ ਦੀਆਂ ਬੇਪਨਾਹ ਖੁਸ਼ੀਆਂ ਲੈ ਗਿਆ। ਧਰੁਵ ਦੀ ਇਕ ਭੈਣ ਵੀ ਸੀ ਉਸ ਦਾ ਨਾਮ ਸੀ ਸ੍ਰਿਸ਼ਟੀ। ਕੈਸਾ ਸੁਮੇਲ ਸੀ ਜਿਵੇਂ ਸਾਰਾ ਬ੍ਰਹਿਮੰਡ ਕਲਾਵੇ ਵਿਚ ਹੀ ਹੋਵੇ। ਰਾਜੀਵ ਗੋਇਲ ਅੱਜ ਸ਼ਾਮ ਦੇ ਦੀਵਾਨ ਵਿਚ ਵੀ ਆਏ।

### ਟੇਪ ਭਾਸ਼ਨ ਸਤਿਗੁਰੂ ਪ੍ਰਤਾਪ ਸਿੰਘ ਜੀ

ਸ਼ਾਮ ਦੇ ਦੀਵਾਨ ਵਿਚ ਨਿਤਨੇਮ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਾਵਨ ਆਵਾਜ਼ ਰਿਕਾਰਡ ਵਿਚੋਂ ਗੂੰਜ ਰਹੀ ਸੀ, "ਮੰਗੋ ਗੁਰੂ ਤੋਂ ਅਗੋਂ ਤੋਂ ਤੋਬਾ ਕਰਨ, ਅਰਦਾਸ ਕਰਨ ਸਤਿਗੁਰੂ ਅਗੇ ਕੋਈ ਵਜਹ ਨਹੀਂ ਹੋ ਸਕਦੀ ਬਖਸ਼ਿਸ਼ ਨਾ ਹੋਵੇ।.. ਸੂਦ ਨਹੀਂ ਲੈਣਾ— ਸਤਿਗੁਰੂ ਰਾਮ ਸਿੰਘ ਜੀ ਦੀ ਵਹੀ ਵਿਚ ਲਿਖਿਆ ਇਹ ਪੈਸੇ ਦਿਤੇ, ਵਾਪਸ ਵੀ ਉਹ ਹੀ ਲਏ।

ਮਸ਼ਹੂਰ ਸੀ ਕੂਕਿਆਂ ਦੇ ਭਜਨ ਬਾਰੇ। ਜਿਵੇਂ ਬੱਕਰੀ

ਉਗਾਲੀ ਕਰਦੀ ਹੈ। ਮੂੰਹ ਹਿਲਾ ਕੇ ਭਜਨ ਕਰਿਆ ਕਰੋ।

ਨਾਮ ਦੇ ਮੁਕਾਬਲੇ ਕੋਈ ਚੀਜ਼ ਨਹੀਂ। ਰਾਮ ਚੰਦ ਦੇਹੀ ਕਰਕੇ ਪੁਲ ਨਹੀਂ ਬਣਾ ਸਕੇ। ਜਦ ਉਹਨਾਂ ਦਾ ਨਾਮ ਲਿਖਿਆ ਤਾਂ ਪੱਥਰ ਤਰ ਗਏ।

ਸਤਿਗੁਰੂ ਰਾਮ ਸਿੰਘ ਪਰਦੇਸ ਚਲੇ ਗਏ। ਕਈਆਂ ਨੇ ਜਾਣਾ ਛੱਡ ਦਿੱਤਾ। ਸਤਿਗੁਰਾਂ ਦ੍ਰਿਸ਼ਟਾਂਤ ਦੇ ਦੇ ਕੇ ਭੇਜੇ। ਬਾਬਾ ਲਾਲ ਸਿੰਘ ਲਤਾਲੀਆ ਨੇ ਦ੍ਰਿਸ਼ਟਾਂਤ ਸਮੇਂ ਦੋ ਰੁਪਏ ਮੱਥਾ ਟੇਕਿਆ। ਸਤਿਗੁਰਾਂ ਕਿਹਾ ਅਸੀਂ ਰੁਪਏ ਨਹੀਂ ਲੈਣੇ, ਗੁਰੂ ਹਰੀ ਸਿੰਘ ਅਗੇ ਟੇਕ। ਜਦੋਂ ਗੁਰੂ ਹਰੀ ਸਿੰਘ ਜੀ ਨੂੰ ਮੱਥਾ ਟੇਕਿਆ ਸਤਿਗੁਰੂ ਕਹਿਣ ਲਗੇ ਭਈ ਅਸੀਂ ਬੜੇ ਚਿਰ ਦੇ ਯਾਦ ਕਰਦੇ ਸਾਂ।

ਨਾਮ ਸਿਮਰਨ ਦੀ ਅਰਦਾਸ ਹੋਈ ਤਾਂ ਰਾਗੀਆਂ ਨੇ ਵੈਰਾਗਮਈ ਸ਼ਬਦ ਪੜ੍ਹਿਆ —

ਤੂ ਚਉ ਸਜਣ ਮੈਡਿਆ, ਡੇਈ ਸਿਸੁ ਉਤਾਰਿ ॥
ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰ ॥

ਬਹੁਤ ਰੰਗ ਬੱਝਾ। ਰਾਗੀਆਂ ਬਾਦ ਜਥੇਦਾਰ ਇਕਬਾਲ ਸਿੰਘ ਹੋਰਾਂ ਦੀਵਾਨ ਦੀ ਟੇਕ ਲਈ "ਭੂਲੇ ਮਨ ਬਾਵਰਿਆ ਗੁਰ ਕੀ ਚਰਨੀ ਲਾਗ" ਉਹਨਾਂ ਸਿਖੀ ਦੇ ਚਾਰ ਪ੍ਰਕਾਰ ਦਸਦਿਆਂ ਦੇਖੀ, ਭੇਖੀ, ਕਾਮਨਾ ਤੇ ਪ੍ਰਤੀਤ ਦੀ ਗੱਲ ਕੀਤੀ। ਗੁਰੂ ਹਰਿਗੋਬਿੰਦ ਜੀ ਦੇ ਸਮੇਂ ਘਾਈ ਸਿਖ ਦੀ ਸਾਖੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦਾਨ ਸਿੰਘ ਬਰਾੜ ਵਲੋਂ ਤਨਖਾਹ ਅਤੇ ਮੀਂਹ ਪੁਆਉਣ ਦੀ ਮੰਗ ਦੀ ਸਾਖੀ ਸੁਣਾਈ। ਸਤਿਗੁਰ ਪ੍ਰਤਾਪ ਸਿੰਘ ਦੇ ਜੱਸ ਦਾ ਜ਼ਿਕਰ ਉਹਨਾਂ ਇਸ ਧਾਰਨਾ ਰਾਹੀਂ ਕੀਤਾ, "ਜਸ ਤੇਰਾ ਅਟਲ ਪ੍ਰਤਾਪੀ ਜੀ ਤ੍ਰੈਲੋਕੀ ਦੇ ਵਿਚ ਛਾਇਆ ਹੈ।

## ਸਤਿਗੁਰ ਜੀ ਦਾ ਪ੍ਰਵਚਨ

ਅੱਜ ਡੁਬਈ ਵਿਚ ਸਾਡੀ ਆਖਰੀ ਸ਼ਾਮ ਸੀ। ਅਗਲੇ ਦਿਨ ਤੜਕੇ ਆਸਾ ਦੀ ਵਾਰ ਦੇ ਕੀਰਤਨ ਨਾਲ ਸਮਾਪਤੀ ਹੋ ਜਾਣੀ ਸੀ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਰਵਚਨ ਕਰਨ ਦੀ ਕਿਰਪਾ ਕੀਤੀ। ਸੰਗਤ ਖਾਮੋਸ਼ੀ ਨਾਲ ਇਕਾਗਰ ਚਿਤ ਹੋ ਕੇ ਸੁਣ ਰਹੀ ਸੀ। ਗੁਰਬਾਣੀ ਦੀਆਂ ਸ਼ੁਧ ਉਚਾਰਨ ਵਾਲੀਆਂ ਤੁਕਾਂ ਨਾਲ ਸੁਸਜਿਤ ਆਪ ਦਾ ਪਰਵਚਨ ਚਲ ਰਿਹਾ ਸੀ। ਆਪ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਦਾ ਜ਼ਿਕਰ ਕੀਤਾ ਉਸੇ ਪਰਸੰਗ ਵਿਚ ਆਪ ਨੇ ਫੁਰਮਾਇਆ ਕਿ ਜਿਥੇ ਮਾਤਾ, ਪਿਤਾ, ਪੁੱਤਰ, ਦੋਸਤਾਂ ਨੇ ਵੀ ਸਹਾਇਤਾ ਨਹੀਂ ਕਰ ਸਕਣੀ ਨਾਮ ਨੇ ਉਥੇ ਵੀ ਕਰਨੀ ਹੈ। ਭਗਤ ਦੀ ਚਾਲ ਹੀ ਨਿਰਾਲੀ ਹੁੰਦੀ ਹੈ।

"ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ
ਬਹੁਤੁ ਨਾਹੀ ਬੋਲਣਾ ॥"

ਭਗਤ ਕਪੜੇ ਪਾ ਕੇ ਜਾਂ ਮਾਲਾ ਪਾ ਕੇ ਨਹੀਂ ਬਣ ਜਾਈਦਾ। ਭਗਤ ਤਾਂ ਉਹ ਹਨ ਜੋ ਉਹਦੇ ਮਨ ਨੂੰ ਭਾਉਂਦੇ ਹਨ—

"ਭਗਤ ਤੇਰੈ ਮਨਿ ਭਾਵਦੇ ॥
ਦਰਿ ਸੋਹਨਿ ਕੀਰਤਿ ਗਾਵਦੇ ॥"

ਕਬੀਰ, ਰਵਿਦਾਸ, ਸੈਣ ਨੇ ਸਭ ਨੇ ਆਪਣੀਆਂ ਜਾਤਾਂ ਲਿਖੀਆਂ ਹਨ। ਜੋ ਵਡੇ ਵਡੇ ਨਾ ਲੱਭ ਸਕੇ ਉਹ ਜੁਲਾਹੇ ਦੇ ਘਰ ਲਭ ਲਿਆ। ਰਵਿਦਾਸ ਜੀ ਦੀ ਪੈਰੀਂ ਚਾਰਾਂ ਵਰਨਾਂ ਦੇ ਲੋਕ ਲਗੇ।

"ਰਵਿਦਾਸੁ ਚਮਾਰੁ ਉਸਤਤਿ ਕਰੇ
ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ
ਚਾਰਿ ਵਰਨ ਪਏ ਪਗਿ ਆਇ ॥"

ਇਹਨਾਂ ਭਗਤਾਂ ਨੇ ਵੀ ਪੂਰੇ ਗੁਰੂ ਦੀ ਕਿਰਪਾ ਨਾਲ ਹੀ ਗਤਿ ਪ੍ਰਾਪਤ ਕੀਤੀ—

ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥

ਸਿਖ ਤੇ ਗੁਰੂ ਦੇ ਰਿਸ਼ਤੇ ਦੀ ਗੱਲ ਕਰਦਿਆਂ ਕਿਹਾ ਕਿ ਗੁਰੂ ਰਾਮ ਸਿੰਘ ਜੀ ਦੇ ਸਿਖਾਂ ਨੇ ਗੁਰੂ ਪ੍ਰੇਮ ਵਿਚ ਖਾਰਾ ਸਮੁੰਦ-ਸਾਗਰ ਲੰਘ ਕੇ ਦਰਸ਼ਨ ਕਰਕੇ ਗੁਰਬਾਣੀ ਦੀਆਂ ਤੁਕਾਂ ਸਾਕਾਰ ਕਰ ਦਿਤੀਆਂ—

ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥

ਨਾਮ ਜਪਣ ਅਤੇ ਗੁਰੂ ਦਾ ਹੁਕਮ ਮੰਨਣ ਦੀਆਂ ਅਨੇਕਾਂ ਮਿਸਾਲਾਂ ਦਿੰਦਿਆਂ ਆਪ ਜੀ ਨੇ ਕਿਹਾ ਕਿ ਗੁਰਬਾਣੀ ਅਨੁਸਾਰ ਚਲੋ। ਹਰਿ ਭਗਤ ਬਿਨਾ ਸੁਖ ਨਾਹੀ। ਹਰਿ ਨਾਮ ਸਦਾ ਸੁਖਦਾਈ ਹੈ। ਸਦਾ ਨਾਮ ਜਪਿਆ ਕਰੋ। ਜਦੋਂ ਆਖਰੀ ਸਵਾਸ ਨਿਕਲੇ ਤਾਂ ਰਸਨਾ ਤੇ ਨਾਮ ਹੀ ਹੋਵੇ ਤਾਂ ਕਿ ਕਲਿਆਣ ਹੋਵੇ।

## ਟਰੇਡ ਸੈਂਟਰ ਵਿਚ

ਅੱਜ ਰਾਤ ਕਸ਼ਮੀਰ ਸਿੰਘ ਨੇ ਇਥੋਂ ਕੌਮਾਂਤਰੀ ਵਪਾਰ ਕੇਂਦਰ ਦਿਖਾਉਣ ਦਾ ਪ੍ਰੋਗਰਾਮ ਬਣਾਇਆ। ਡੁਬਈ ਵਿਚ ਰਾਤ ਦਾ ਨਜ਼ਾਰਾ ਦੇਖਣ ਵਾਲਾ ਸੀ। ਲਾਈਟਾਂ ਅਤੇ ਨਿਯੂਨ ਲਾਈਟਾਂ ਨਾਲ ਸਾਰਾ ਸ਼ਹਿਰ ਜਗਮਗਾ ਰਿਹਾ ਸੀ। ਸਭ ਸੜਕਾਂ ਤੇ ਦੂਰ ਤਕ ਬਲਬਾਂ ਦੀਆਂ ਲੜੀਆਂ ਲਗੀਆਂ ਦਿਸਦੀਆਂ ਸਨ। ਲੰਮੀਆਂ ਕਾਰਾਂ ਦਾ ਹੜ੍ਹ ਆਇਆ ਹੋਇਆ ਸੀ। ਅੱਜ ਸ਼ੁਕਰਵਾਰ ਦੀ ਛੁੱਟੀ ਹੋਣ ਕਰਕੇ ਹੋਰ ਵੀ ਰੌਣਕ ਵਧ ਸੀ। ਕਸ਼ਮੀਰ ਸਿੰਘ ਦੀ ਹੀ ਜੁਗਤ ਨਾਲ ਮਸਾਂ ਕਿਤੇ ਮਾਰਕਿਟ ਦੇ ਬਾਹਰ ਹੀ ਗੱਡੀ ਖੜਣ ਕਰਨ ਦੀ ਥਾਂ ਮਿਲ ਗਈ। ਜਦੋਂ ਗੱਡੀ ਖੜੀ ਕੀਤੀ ਗਈ ਤਾਂ ਵਿਚੋਂ ਦਸ ਸਵਾਰੀਆਂ ਉਤਰੀਆਂ। ਸਾਰਾ ਹੀ ਕਲਾਕਾਰ ਜੱਥਾ ਇਹਨਾਂ ਵਿਚ ਸੀ। ਵਰਲਡ ਟਰੇਡ ਸੈਂਟਰ ਵਿਚ ਏਨੀ ਭੀੜ ਸੀ ਜਿਵੇਂ ਤਰਨਤਾਰਨ ਦੀ ਮਸਿਆ 'ਚ ਹੋਵੇ। ਅਰਬ ਸ਼ੇਖ ਚਮਕਦੇ ਲੰਮੇ ਚੋਗਿਆਂ ਵਿਚ ਪੂਰੀ ਸੱਜ ਧਜ ਨਾਲ ਫ਼ਿਰਦੇ ਸਨ। ਸਾਡੇ ਜਥੇ ਦੇ ਵੀ ਨੌਜਵਾਨ ਅਪਣੀ ਸਿਹਤ ਤੇ ਨਾਮਧਾਰੀ ਕਪੜਿਆਂ ਅਤੇ ਚਾਲ ਢਾਲ ਨਾਲ ਉਹਨਾਂ ਲੋਕਾਂ ਦਾ ਵਿਸ਼ੇਸ਼ ਧਿਆਨ ਖਿਚ ਰਹੇ ਸਨ। ਇਥੇ ਬਹੁਤ ਵੱਡਾ ਬਾਜ਼ਾਰ ਸੀ ਜਿਥੇ ਹਰ ਪ੍ਰਕਾਰ ਦਾ ਸਾਮਾਨ ਮਿਲ ਸਕਦਾ ਸੀ। ਕਈ ਮੰਜ਼ਲਾਂ ਵਿਚ ਇਹ ਵਿਸ਼ਾਲ ਕੇਂਦਰ ਫੈਲਿਆ ਸੀ। ਉਪਰ ਥਲੇ ਜਾਣ ਵਾਸਤੇ ਮਸ਼ੀਨੀ ਪੌੜੀਆਂ ਪਟੇ ਵਾਂਗ ਚਲਦੀਆਂ ਸਨ। ਜਗਮਗਾਹਟ ਦਾ ਅੰਤ ਨਹੀਂ ਸੀ। ਇਥੇ ਖੇਡਾਂ ਦਾ ਸਾਮਾਨ ਸੀ ਬੱਚੇ ਵੀ.ਡੀ.ਓ. ਗੇਮ ਵਿਚ ਰੁਝੇ ਵਡੀਆਂ ਵਡੀਆ ਸਕਰੀਨਾਂ ਤੇ ਫ਼ੁਟਬਾਲ ਦੇ ਮੈਚ ਵਰਗੀਆਂ ਖੇਡਾਂ ਖੇਡ ਰਹੇ ਸਨ। ਲੋਕ ਪਰਿਵਾਰਾਂ ਨਾਲ ਆਏ ਸਨ ਸੁਆਣੀਆਂ ਨੇ ਬੁਰਕੇ ਪਾਏ ਹੋਏ ਸਨ ਪਰ ਕਈਆਂ ਦੇ ਮੂੰਹ ਨੰਗੇ ਸਨ। ਅਸੀਂ ਥੋਹੜਾ ਸਾਮਾਨ ਖਰੀਦਿਆ ਵੀ। ਆਡੀਓ ਕੇਸਟ ਟੇਪਾਂ ਸੈਲ ਆਦਿ। ਸਾਮਾਨ ਭਾਰਤ ਨਾਲੋਂ ਕੁਝ ਸਸਤਾ ਸੀ। ਇਥੇ ਸੂਈ ਤੋਂ ਲੈਕੇ ਸੋਨੇ ਤਕ ਮਿਲ ਜਾਂਦਾ ਸੀ। ਇਲੈਕਟ੍ਰਾਨਿਕ ਸਾਮਾਨ ਦਾ ਤਾਂ ਹੜ੍ਹ ਆਇਆ ਪਿਆ ਸੀ। ਸਾਰੀ ਮਾਰਕਿਟ ਦਾ ਹਿਸਾਬ ਕਿਤਾਬ ਇਲੈਕਟ੍ਰਾਨਕ ਮਸ਼ੀਨਾਂ ਰਾਹੀਂ ਹੁੰਦਾ ਸੀ। ਪੂਰੇ ਡੁਬਈ ਦਾ ਇਕ ਵਿਸ਼ੇਸ਼ ਗੁਣ ਇਕ ਅਨੁਸ਼ਾਸਨ ਸੀ। ਪੂਰੇ ਨਿਯਮ ਪਾਲੇ ਜਾਂਦੇ ਹਨ ਧਰਮ ਸਮਝਕੇ ਜਾਂ ਡਰ ਕਰ ਕੇ। ਮਾਰਕਿਟ ਵਿਚ ਵੀ ਇਹ ਹੀ ਸੰਜਮ ਅਤੇ ਰਜ ਆਚਾਰ ਵਿਆਪਕ ਸੀ। ਕੋਈ ਵੀ ਕਿਸੇ ਪ੍ਰਕਾਰ ਦੀ ਖਰਮਸਤੀ ਛੇੜਛਾੜ ਜਾਂ ਹੱਲਾ-ਗੁੱਲਾ ਨਹੀਂ ਸੀ। ਇਸਲਾਮੀ ਮੁਲਕ ਹੋਣ ਕਰਕੇ ਸ਼ਰਾਬ ਪੀ ਕੇ ਹੁਲੜ ਮਚਾਉਣ ਦਾ ਤਾਂ ਸਵਾਲ ਹੀ ਨਹੀਂ ਸੀ। ਡੁਬਈ ਨੂੰ ਇਕ ਕੌਮਾਂਤਰੀ ਮਾਰਕਿਟ ਦੇ ਤੌਰ ਤੇ ਵਿਕਸਿਤ ਕੀਤਾ ਗਿਆ ਹੈ: ਇਥੋਂ ਸਸਤਾ ਸਮਾਨ ਵੇਖ ਕੇ ਗਾਹਕ ਬਦੋਬਦੀ ਜ਼ਰੂਰਤ ਤੋਂ ਵਧ ਖਰੀਦ ਲੈਂਦਾ ਹੈ। ਡੁਬਈ ਵਿਚ ਹਵਾਈ ਜਹਾਜ਼ਾਂ ਦੀ ਆਵਾਜਾਈ ਵੀ ਬਹੁਤ ਹੈ ਅਤੇ ਇਥੇ ਇਕ ਦੋ ਦਿਨ ਠਹਿਰਣ ਦੀ ਆਗਿਆ ਵੀ ਹੈ। ਸਮੁੰਦਰ ਵਿਚ ਨਹਾਉਣ, ਮੋਟਰ ਬੋਟਾਂ ਪਿਛੇ ਸਕੀਇੰਗ ਕਰਨ ਦੀਆਂ ਖੇਡਾਂ ਦੀ ਵੀ ਬੜੀ ਸਹੂਲਤ ਹੈ। ਸਾਰੇ ਦੇਸ਼ਾਂ ਦੇ ਲੋਕ ਇਥੇ ਮਿਲ ਜਾਂਦੇ ਹਨ। ਸਾਮਾਨ ਖਰੀਦਣ ਵਾਸਤੇ ਸਭ ਦੇਸ਼ਾਂ ਤੋਂ ਲੋਕ ਆਉਂਦੇ ਜਾਂਦੇ ਹਨ। ਵੀਜ਼ੇ ਦੀ ਕੋਈ ਖਾਸ ਸਮੱਸਿਆ ਨਹੀਂ। ਨਾਲੇ ਵਪਾਰ ਨਾਲੇ ਦਿਲ-ਪਰਚਾਵਾ। ਬਾਜ਼ਾਰ ਵਿਚ ਬੋਲੀ ਦੀ ਸਮੱਸਿਆ ਨਹੀਂ। ਅਰਬੀ ਤਾਂ ਚਲਦੀ ਹੈ, ਹਿੰਦੀ ਉਰਦੂ ਪੰਜਾਬੀ ਬੋਲਣ ਵਾਲੇ ਵੀ ਆਮ ਮਿਲ ਜਾਂਦੇ ਹਨ। ਪਾਕਿਸਤਾਨ ਤੋਂ ਵੀ ਪੰਜਾਬੀ ਭਾਰੀ ਗਿਣਤੀ ਵਿਚ ਹਨ। ਤੁਸੀਂ ਕਿਸੇ ਨਾਲ ਅੰਗਰੇਜ਼ੀ ਵਿਚ ਗੱਲ ਕਰਨ ਦੀ ਕੋਸ਼ਿਸ਼ ਕਰੋ ਤਾਂ ਇਹ ਹੈਰਾਨੀ ਵਾਲੀ ਗੱਲ ਨਹੀਂ ਹੋਵੇਗੀ ਜੇ ਉਹ ਅੱਗੋਂ ਠੇਠ ਪੇਂਡੂ ਪੰਜਾਬੀ ਵਿਚ ਤੁਹਾਨੂੰ ਉੱਤਰ ਦੇਵੇ। ਬਾਜ਼ਾਰ 'ਚੋਂ ਸਾਮਾਨ ਖਰੀਦਣ ਆਈਆਂ ਪੰਜਾਬਣਾਂ ਆਮ ਦਿਸ ਪੈਣਗੀਆਂ। ਇਹ ਅਰਬ ਦਾ ਇਲਾਕਾ ਕਦੇ ਉਜਾੜ ਰੇਤਲਾ ਇਲਾਕਾ ਸੀ ਜਿਥੇ ਕਿਤੇ ਪਾਣੀ ਕਿਸਮਤ ਨਾਲ ਮਿਲਦਾ ਸੀ। ਫੇਰ ਰੱਬ ਨੇ ਕਿਰਪਾ ਕੀਤੀ ਇਥੋਂ ਤੇਲ ਪੈਟਰੋਲ ਨਿਕਲਣਾ ਸ਼ੁਰੂ ਹੋਇਆ। ਹੁਣ ਇਹ ਗੁਲੋ-ਗੁਲਜ਼ਾਰ ਹੋਇਆ ਪਿਆ ਹੈ। ਸਭ ਤੋਂ ਅਮੀਰ ਇਲਾਕਾ...ਸਾਰੀ ਦੁਨੀਆ ਦੀ ਨਜ਼ਰ ਦਾ ਕੇਂਦਰ...ਦੁਨੀਆ ਦੀ ਸਿਆਸਤ ਤੇ ਅਸਰ ਪਾਉਣ ਵਾਲਾ।

## ਡੁਬਈ ਤੋਂ ਨੈਰੋਬੀ

੨੫ ਜੁਲਾਈ ਬਾਜ਼ਾਰ 'ਚੋਂ ਕੁਝ ਸਾਮਾਨ ਖਰੀਦਿਆ। ਹੋਟਲ ਦੇ ਆਲੇ-ਦੁਆਲੇ ਬਾਜ਼ਾਰ ਸੀ ਦੁਕਾਨਾਂ ਸਨ। ਇਨ੍ਹਾਂ ਵਿਚ ਕੁਝ ਘਟੀਆ ਜਾਂ ਨਕਲੀ ਸਮਾਨ ਵੀ ਸੀ। ਇਕ ਛੋਟਾ ਟੇਪ-ਰਿਕਾਰਡਰ ਖਰਾਬ ਹੀ ਸੀ। ਸਰਬ ਸ਼ਕਤੀਮਾਨ ਇਕ ਘੜੀ ਖਰੀਦ ਲਿਆਇਆ, ਜੋ ਬਿਸਰਾਮ ਹੀ ਕਰ ਰਹੀ ਹੈ।

ਡੁਬਈ ਤੋਂ ਨੈਰੋਬੀ ਵਾਸਤੇ ਜਹਾਜ਼ ਦੋ ਘੰਟੇ ਲੇਟ ਚਲਿਆ। ਹਵਾਈ ਅੱਡੇ ਤੇ ਇੰਤਜ਼ਾਰ ਕਰਨਾ ਪਿਆ। ਜਹਾਜ਼ ਦਾ ਕੋਈ ਪੰਜ ਘੰਟੇ ਦਾ ਸਫ਼ਰ ਸੀ। ਸਤਿਗੁਰੂ ਜੀ

ਜਹਾਜ਼ ਵਿਚ ਅਗਲੀਆਂ ਸੀਟਾਂ ਤੇ ਬੈਠੇ ਸਨ, ਪਰ ਕੁਝ ਸਮਾਂ ਉਹ ਪਿੱਛੇ ਵਾਲੀ ਕਲਾਸ ਵਿਚ ਆ ਬੈਠ ਕੇ ਦਰਸ਼ਨ ਦਿਤੇ।

ਨੈਰੋਬੀ ਪੁਜਦਿਆਂ ਡੂੰਘੀ ਸ਼ਾਮ ਹੋ ਗਈ ਸੀ। ਬਾਹਰ ਸੰਗਤ ਦੋ ਘੰਟੇ ਤੋਂ ਇੰਤਜ਼ਾਰ ਕਰ ਰਹੀ ਸੀ। ਉਹਨਾਂ ਨੂੰ ਦੇਰੀ ਦੀ ਸੂਚਨਾ ਨਹੀਂ ਮਿਲ ਸਕੀ ਸੀ। ਸਤਿਗੁਰੂ ਜੀ ਤਾਂ ਵੀ.ਵੀ.ਆਈ.ਪੀ. ਰਸਤੇ ਰਾਹੀਂ ਬਾਹਰ ਚਲੇ ਗਏ। ਸਾਨੂੰ ਦਸਿਆ ਗਿਆ ਕਿ ਉਹਨਾਂ ਦਾ ਸਰਕਾਰੀ ਤੌਰ ਤੇ ਵੀ ਸੁਆਗਤ ਕੀਤਾ ਗਿਆ। ਵਿਸ਼ੇਸ਼ ਹਾਲ ਵਿਚ ਬਿਰਾਜਮਾਨ ਕਰਵਾ ਕੇ ਸਾਧ ਸੰਗਤ ਦੇ ਇਕਲੇ ਇਕਲੇ ਜੀਅ ਨੇ ਮੱਥਾ ਟੇਕਿਆ। ਸਤਿਗੁਰੂ ਜੀ ਨੂੰ ਕਾਰ ਵਿਚ ਬਿਠਾ ਕੇ ਸੁਆਗਤੀ ਕਮਰੇ ਵਿਚ ਲਿਜਾਇਆ ਗਿਆ ਉਥੇ ਕੁਰਸੀ ਤੇ ਬਿਰਾਜਮਾਨ ਕਰਕੇ ਸਭ ਸੰਗਤ ਨੇ ਹਾਰ ਪਾਕੇ ਤੇ ਮੱਥਾ ਟੇਕ ਕੇ ਸੁਆਗਤ ਕੀਤਾ। ਨੈਰੋਬੀ ਦੀ ਸਾਰੀ ਦੀ ਸਾਰੀ ਸੰਗਤ ਆਈ ਹੋਈ ਸੀ। ਬਹੁਤ ਸ਼ਾਨਦਾਰ ਬਹੁਤ ਭਰਵਾਂ ਸੁਆਗਤ ਸਾਧ-ਸੰਗਤ ਨੇ ਕੀਤਾ, ਜਿਸ ਵਿਚ ਹਵਾਈ ਅੱਡੇ ਦੇ ਅਧਿਕਾਰੀ-ਗਣ ਵੀ ਅੱਗੇ ਅੱਗੇ ਸਨ।

ਬਾਕੀ ਜੱਥਾ ਅਪਣਾ ਸਾਮਾਨ ਲੈ ਕੇ ਬਾਹਰ ਆਇਆ। ਬਹੁਤ ਸੁਆਗਤ ਅਤੇ ਰੌਣਕਾਂ ਭਰਪੂਰ ਮਿਲਣੀ ਸੀ। ਅਸੀਂ ਕਾਰਾਂ ਦੇ ਇਕ ਜਲੂਸ ਰਾਹੀਂ ਜਗਮਗਾਉਂਦੀਆਂ ਬੱਤੀਆਂ ਵਿਚ ਕਾਫੀ ਲੰਮਾ ਸਫ਼ਰ ਕਰਦੇ ਹੋਏ ਜਾ ਰਹੇ ਸਾਂ।

ਸੂਬਾ ਸਤਿਨਾਮ ਸਿੰਘ ਹੋਰਾਂ ਦੇ ਘਰ ਸਤਿਗੁਰਾਂ ਦਾ ਡੇਰਾ ਸੀ। ਅਸੀਂ ਵੀ ਸਾਰੇ ਉਥੇ ਪਹੁੰਚੇ। ਸੰਗਤਾਂ ਦੀ ਬਹੁਤ ਭੀੜ ਸੀ। ਬਹੁਤ ਸਾਰੇ ਜਾਣੂ ਸਜਨ ਉਥੇ ਹੀ ਮਿਲੇ। ਉਥੇ ਇਕ ਨੌਜੁਆਨ ਦਾ ਤੁਆਰਫ ਕਰਾਇਆ ਗਿਆ। ਜਾਂ ਨੌਜੁਆਨ ਨੂੰ ਮੇਰਾ ਤੁਆਰਫ ਕਰਾਇਆ ਗਿਆ। ਇਹ ਜਗਦੀਸ਼ ਸਿੰਘ ਹਨ 'ਵਰਿਆਮ' ਦੇ ਸੰਪਾਦਕ, ਇਹ ਪਦਮਜੀਤ ਸਿੰਘ ਹਨ। ਸ. ਰਤਨ ਸਿੰਘ ਜਬਲਪੁਰ ਵਾਲੇ ਜਿਨ੍ਹਾਂ ਬਾਰੇ ਤੁਸਾਂ 'ਵਰਿਆਮ' ਵਿਚ ਲਿਖਿਆ ਸੀ ਉਹਨਾਂ ਦੇ ਇਹ ਸਪੁੱਤਰ ਹਨ। ਸ. ਰਤਨ ਸਿੰਘ ਜਬਲਪੁਰ ਵਾਲਾ ਲੇਖ ਅਜੇ ਤਾਜ਼ਾ ਹੀ ਛਪਿਆ ਸੀ। ਏਨੀ ਛੇਤੀ ਉਸਦੀ ਖਬਰ ਨੈਰੋਬੀ ਪਹੁੰਚ ਜਾਣਾ ਅਤੇ ਉਸ ਲੇਖ ਦੀ ਪਰਸੰਸਾ ਸਮੁੰਦਰਾਂ ਤੋਂ ਪਾਰ ਸੁਣ ਕੇ ਅਪਣੀ ਘਾਲਣਾ ਸਫਲ ਹੋਈ ਲਗੀ।

## ਨਿਵਾਸ ਅਸਥਾਨ

ਸੂਬਾ ਸਤਨਾਮ ਸਿੰਘ ਜੀ ਦਾ ਨਿਵਾਸ ਅਸਥਾਨ ਬਹੁਤ ਖੁਲ੍ਹਾ ਅਤੇ ਵਿਸ਼ਾਲ ਹੈ। ਕੋਠੀ ਵਿਚ ਅਨੇਕਾਂ ਕਮਰੇ ਹਨ। ਇਹ ਇਹਨਾਂ ਦੇ ਤੇਜਸਵੀ ਕੀਰਤੀਵਾਨ ਪਿਤਾ ਸਵਰਗੀ ਸੂਬਾ ਦਰਸ਼ਨ ਸਿੰਘ ਹੋਰਾਂ ਦਾ ਨਿਵਾਸ ਅਸਥਾਨ ਹੋਣ ਕਰਕੇ ਸਤਿਗੁਰੂ ਜੀ ਅਤੇ ਸਾਧ ਸੰਗਤ ਦੇ ਚਰਨਾਂ ਨਾਲ ਬੜੇ ਚਿਰ ਤੋਂ ਪਵਿੱਤਰ ਹੁੰਦਾ ਆ ਰਿਹਾ ਹੈ ਅਤੇ ਇਸ ਵਿਚ ਬਹੁਤ ਸੰਗਤਾਂ ਤੇ ਰਹਿਣ ਲਈ ਵਿਵਸਥਾ ਹੈ। ਪਹਿਲਾਂ ਸੂਬਾ ਸਤਨਾਮ ਸਿੰਘ ਚਾਰੇ ਭਰਾ ਇਸੇ ਕੋਠੀ ਵਿਚ ਹੀ ਰਹਿੰਦੇ ਸਨ। ਬਾਦ ਵਿਚ ਇਹਨਾਂ ਦੋ ਕੋਠੀਆਂ ਹੋਰ ਲਈਆਂ ਜੋ ਨਜ਼ਦੀਕ ਹੀ ਹਨ। ਇਕ ਹੋਰ ਕੋਠੀ ਵੀ ਨਾਲ ਹੀ ਲਗਦੀ ਸੀ। ਇਸ ਪ੍ਰਕਾਰ ਚੌਹਾਂ ਕੋਠੀਆਂ ਵਿਚ ਭਾਰਤ ਤੋਂ ਗਈ ਸਾਰੀ ਸਾਧ ਸੰਗਤ, ਰਾਗੀ ਕਲਾਕਾਰ ਜਥੇਦਾਰ ਆਦਿ ਦਾ ਡੇਰਾ ਲਗ ਗਿਆ ਸੀ। ਅਤੇ ਰਹਿਣ ਦੀ ਵਧੀਆ ਵਿਵਸਥਾ ਸ਼ੌਚ ਇਸ਼ਨਾਨ ਸਹਿਤ ਸੀ। ਨੈਰੋਬੀ ਵਿਚ ਠੰਡ ਸੀ। ਨੈਰੋਬੀ ਉਂਝ ਵੀ ਨੀਮ ਠੰਢ ਵਾਲਾ ਥਾਂ ਹੈ। ਸਾਫ ਸੁਥਰਾ ਹਰਿਆ ਭਰਿਆ ਅਤੇ ਸਾਫ ਹਵਾ ਵਾਲਾ ਪਰ ਹੁਣ ਮੌਸਮ ਵਿਚ ਠੰਡਕ ਹੋਰ ਵੀ ਵਧ ਸੀ। ਰਾਤ ਰਜਾਈਆਂ ਲੈ ਕੇ ਬਿਰਾਜਣਾ ਸੀ। ਲੰਗਰ ਪਾਣੀ ਛੱਕ ਕੇ ਸਾਧ ਸੰਗਤ ਨੂੰ ਥਾਉਂ ਥਾਈਂ ਟਿਕਾਇਆ ਗਿਆ। ਸਾਮਾਨ ਨੂੰ ਸਾਨੂੰ ਹੱਥ ਨਾ ਲਾਉਣ ਦਿਤਾ ਗਿਆ। ਪਹਿਲਾਂ ਸਾਡਾ ਡੇਰਾ ਇਕ ਕੋਠੀ ਦੀ ਧੁਰ ਉਤਲੀ ਮੰਜ਼ਲ ਤੇ ਸੀ। ਨੌਜੁਆਨ ਮੁੰਡੇ ਭਾਰਾ ਸਾਮਾਨ ਚੁੱਕ ਚੁੱਕ ਕੇ ਉਤੇ ਲੈ ਗਏ। ਇਕ ਪਿਆਰਾ ਜਿਹਾ ਜਵਾਨ ਦੌੜ ਦੌੜ ਕੇ ਕੰਮ ਵੀ ਕਰੇ ਅਤੇ ਹੱਸ ਹੱਸ ਕੇ ਗੱਲਾਂ ਵੀ ਕਰੇ। ਉਹ ਅਪਣਾ ਅਪਣਾ ਲਗਿਆ। ਆਵਾਜ਼ ਵੀ ਜਾਣੀ ਪਛਾਣੀ ਸੀ। ਸ. ਰਤਨ ਸਿੰਘ ਸੱਗੂ ਢੋਡੇ ਵਾਲੇ ਦਿੱਲੀ ਤੋਂ ਜਾ ਕੇ ਉਥੇ ਰਹਿੰਦੇ ਹਨ ਉਹ ਸਾਹਮਣੇ ਆਏ ਤਾਂ ਮੈਂ ਯਕ ਦਮ ਪੁਛਿਆ ਇਹ ਆਪਣਾ ਕਾਕਾ ਹੀ ਹੈ, ਉਹਨਾਂ ਹਾਂ ਕਿਹਾ ਤਾਂ ਮੇਰੇ ਅੰਦਰਲੇ ਦੀ ਸ਼ਾਹਦੀ ਪੱਕੀ ਹੋ ਗਈ। ਤੇਰਾਂ ਸਾਲ ਪਹਿਲਾਂ ਇਸ ਜਵਾਨ ਨੂੰ ਬੱਚੇ ਦੇ ਰੂਪ ਵਿਚ ਦੇਖਿਆ ਸੀ। ਉਪਨਾਮ ਹੈ ਸੱਗੀ। ਉਸਦੀ ਆਵਾਜ਼ ਬਿਲਕੁਲ ਅਪਣੀ ਮਾਤਾ ਬੀਬੀ ਹਰਦਿਆਲ ਕੌਰ ਅਤੇ ਮਾਮਿਆਂ ਸ. ਸੁਰਿੰਦਰ ਸਿੰਘ, ਨਰਿੰਦਰ ਸਿੰਘ, ਸੂਬਾ ਸਤਨਾਮ ਸਿੰਘ ਅਤੇ ਕੁਲਵੰਤ ਸਿੰਘ ਵਰਗੀ ਸੀ। ਨੈਣ ਨਕਸ਼ ਮਾਤਾ ਵਾਲੇ ਅਤੇ ਉਵੇਂ ਹੀ ਹੱਸਣ ਦਾ ਸੁਭਾਅ। ਸਤਿਗੁਰੂ ਜੀ ਦੇ ਆਉਣ ਕਰਕੇ ਉਹ ਅੱਜ ਰਾਤ ਤੋਂ ਹੀ ਰਹਿਤ ਮਰਿਆਦਾ ਵਾਲਾ ਸੋਧੀ ਬਣ ਰਿਹਾ ਸੀ ਅਮ੍ਰਿਤ ਛੱਕ ਕੇ। ਪਿਤਾ ਰਤਨ ਸਿੰਘ ਨੇ ਸਮਝਾਇਆ ਅਤੇ ਅਸੀਂ ਵੀ ਸਲਾਹ ਦਿਤੀ ਹੁਣ ਰਾਤ ਪੈ ਗਈ ਹੈ ਸਵੇਰ

ਤੋਂ ਸੋਧ ਰਖ ਲਵੀਂ। ਕਿਉਂਕਿ ਕਰੜੇ ਨਿਯਮ ਪਾਲਣੇ ਪੈਣੇ ਸਨ ਅਤੇ ਖੂਹ ਜਾਂ ਨਦੀ ਦੇ ਜਲ ਨਾਲ ਹੀ ਸਣਕੇਸੀਂ ਇਸ਼ਨਾਨ ਅਤੇ ਆਹਾਰ ਕਰਨਾ ਪੈਣਾ ਸੀ। ਪਰ ਨੌਜਵਾਨ ਦ੍ਰਿੜ੍ਹ ਸੀ ਕਿ ਮੈਂ ਹੁਣੇ ਹੀ ਸੋਧ ਰਖਾਂਗਾ ਅਤੇ ਉਸ ਨੇ ਉਵੇਂ ਹੀ ਕੀਤਾ। ਹੋਰ ਵੀ ਬਹੁਤ ਸਾਰੇ ਨੌਜਵਾਨਾਂ ਨੇ ਇਵੇਂ ਕੀਤਾ। ਘਰ ਦੀਆਂ ਸਾਰੀਆਂ ਸੁਆਣੀਆਂ ਨੇ ਵੀ ਸੋਧ ਰਖੀ ਤਾਂ ਜੋ ਗੁਰੂ ਕੇ ਲੰਗਰ ਦੀ ਸੇਵਾ ਕਰ ਸਕਣ। ਬੜਾ ਹੀ ਭਲਾ ਭਲਾ, ਸੁਖਾਵਾਂ ਸੁਖਾਵਾਂ ਮਾਹੌਲ ਲਗ ਰਿਹਾਂ ਸੀ।

## ਇਕ ਹੇਰਵਾ

ਭਾਵੇਂ ਸਭ ਕੁਝ ਠੀਕ ਲਗ ਰਿਹਾ ਸੀ ਪਰ ਇਕ ਗੱਲ ਬੁਰੀ ਤਰ੍ਹਾਂ ਚੁੱਭ ਰਹੀ ਸੀ। ਮੇਰੇ ਪਰਮ ਸੰਬੰਧੀ ਸ. ਗੁਰਚੈਨ ਸਿੰਘ ਫਲੋਰਾ, ਭੈਣ ਰਛਪਾਲ ਕੌਰ ਅਤੇ ਸਾਡਾ ਵੱਡਾ ਦੋਹਤਾ ਤਾਂ ਨੈਰੋਬੀ ਤੋਂ ਇੰਗਲੈਂਡ ਗਏ ਹੋਏ ਸਨ ਛੁੱਟੀਆਂ ਮਨਾਉਣ। ਇਸਤੋਂ ਇਲਾਵਾ ਪਿਛੇ ਉਹਨਾਂ ਦੇ ਘਰ ਜ਼ਬਰਦਸਤ ਚੋਰੀ ਵੀ ਹੋ ਗਈ ਸੀ। ਇਕ ਸੂਚਨਾ ਜਾਂਦਿਆਂ ਹੀ ਸ. ਸਰਵਨ ਸਿੰਘ ਸੇਖੀ ਜੀ ਰਹੀਂ ਮਿਲ ਗਈ ਸੀ। ਅਫਰੀਕਾ ਵਿਚ ਵਡੇ ਸੁੱਖਾਂ ਦੇ ਨਾਲ ਇਹ ਚੋਰੀਆਂ, ਡਕੈਤੀਆਂ ਅਤੇ ਲੁਟ ਖਸੁਟ ਦਾ ਡਰ ਸਦਾ ਹੀ ਬਣਿਆ ਰਹਿੰਦਾ ਹੈ। ਬੰਦ ਗੇਟਾਂ ਉਤੇ ਪਹਿਰੇਦਾਰ ਘਰ ਦੇ ਦਰਵਾਜ਼ਿਆਂ ਖਿੜਕੀਆਂ ਨੂੰ ਮਜ਼ਬੂਤ ਗਰਿਲਾਂ, ਵਡੇ ਵਡੇ ਕੁੱਤੇ ਘਰਾਂ ਦੀ ਰਾਖੀ ਵਾਸਤੇ ਲਾਜ਼ਮੀ ਹੀ ਹਨ। ਕੀਨੀਆ ਕੋਈ ਰੋਜ਼ ਰੋਜ਼ ਥੋਹੜਾ ਆਇਆ ਜਾ ਸਕਦਾ ਹੈ। ਅਤੇ ਜੇ ਸਜਨ ਨਾ ਮਿਲਣ ਤਾਂ ਉਸ ਹੇਰਵੇ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ।

ਸ. ਫਲੋਰਾ ਸਾਹਿਬ ਤੋਂ ਇਲਾਵਾ ਰਤਨ ਸਿੰਘ ਤਾਂ ਸਨ ਹੀ ਪੁਰਾਣੇ ਦੋਸਤ ਅਤੇ ਰਿਸ਼ਤੇਦਾਰ। ਹੋਰ ਕਰੀਬੀ ਜਾਣਕਾਰ ਅਤੇ ਦੋਸਤ ਵੀ ਮਿਲੇ ਸਨ ਪਰ ਜਦੋਂ ਸਰਬ ਸ਼ਕਤੀਮਾਨ ਬਾਰੇ ਦਸਿਆ ਕਿ ਇਹ ਸਵਰਗੀ ਸੰਤ ਮੰਗਲ ਸਿੰਘ ਲਾਇਲਪੁਰੀ ਦੇ ਸਪੁਤਰ ਹਨ ਤਾਂ ਰਤਨ ਸਿੰਘ ਨੇ ਅਗੋਂ ਇਹ ਦੱਸ ਕੇ ਹੈਰਾਨ ਕਰ ਦਿਤਾ ਕਿ ਇਹਨਾਂ ਦੀ ਰਿਸ਼ਤੇਦਾਰੀ ਵੀ ਇਥੇ ਹੈ। ਤੇ ਜਦੋਂ ਸ. ਕੁਲਵੰਤ ਸਿੰਘ ਦੇ ਘਰੋਂ ਬੀਬੀ ਇੰਦਰਜੀਤ ਕੌਰ ਪਿੰਕੀ ਪਤਾ ਕਰਨ ਆਈ ਕਿ ਸਭ ਨੂੰ ਮੰਜਾ ਬਿਸਤਰਾ, ਲੀੜਾ ਕਪੜਾ ਮਿਲ ਗਿਆ ਹੈ ਕਿ ਨਹੀਂ ਤਾਂ ਰਤਨ ਸਿੰਘ ਨੇ ਵਿੱਲੀ ਵਿਚਲੇ ਬੀਬੀ ਦੇ ਜੀਜਾ ਜੀ ਨੂੰ ਸਰਬ ਸ਼ਕਤੀਮਾਨ ਦਾ ਭਰਾ ਸਾਬਤ ਕਰਕੇ ਦੋਹਾਂ ਨੂੰ ਹੈਰਾਨ ਕਰ ਦਿਤਾ। ਘਰ ਸਾਧ ਸੰਗਤ ਆਈ ਦੀ ਤਾਂ ਅਪਾਰ ਖੁਸ਼ੀ ਸੁਭਾਵਕ ਹੈ। ਨਿਰਸੰਦੇਹ ਕੋਈ ਰਿਸ਼ਤੇਦਾਰ ਵੀ ਭਾਰਤ ਤੋਂ ਆਇਆ ਹੋਵੇ ਤਾਂ ਖੁਸ਼ੀ ਦੂਣ ਸਵਾਈ ਤਾਂ ਹੁੰਦੀ ਹੈ।

ਉਪਰ ਅਸੀਂ ਨੌਜਵਾਨਾਂ ਦੇ ਜੋਸ਼ ਦੀ ਗੱਲ ਕੀਤੀ ਹੈ ਪਰ ਇਹ ਜੋਸ਼ ਸਵੇਰੇ ਵੇਖਣ ਵਾਲਾ ਸੀ। ਨਾਮਧਾਰੀ ਧਰਮਸਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਚਾਰ ਵਜੇ ਸ਼ੁਰੂ ਹੋਣਾ ਸੀ ਅਤੇ ਤਿੰਨ ਵਜੇ ਤੋਂ ਹੀ ਨੌਜੁਆਨ ਤਿਆਰ-ਬਰ-ਤਿਆਰ (ਭਾਵ ਇਸ਼ਨਾਨ ਕਰਕੇ) ਕਾਰਾਂ ਗੱਡੀਆਂ ਲੈ ਕੇ ਸੰਗਤਾਂ ਨੂੰ ਲਿਜਾਣ ਵਾਸਤੇ ਹਾਜ਼ਰ ਸਨ। ਬਾਦ ਵਿਚ ਜਾਣਾ ਹੁੰਦਾਂ ਤਾਂ ਮੁੜ ਮੁੜ ਕੇ ਹਾਜ਼ਰ ਸਨ। ਆਪ ਕੀਰਤਨ ਨਹੀਂ ਸਨ ਸੁਣ ਰਹੇ ਪਰ ਬਾਕੀਆਂ ਨੂੰ ਸੁਣਵਾ ਰਹੇ ਸਨ।

## ਰੇਡੀਓ ਤੋਂ ਸੁਆਗਤ

ਨੈਰੋਬੀ ਰੇਡੀਓ ਤੇ ਇਕ ਏਸ਼ੀਆਈ ਚੈਨਲ ਚਲਦਾ ਹੈ ਨਿਰੰਤਰ ਹਿੰਦੀ ਅਤੇ ਪੰਜਾਬੀ ਵਿਚ। ਅੱਜ ਪੰਜਾਬੀ ਪ੍ਰੋਗਰਾਮ ਦੀ ਸ਼ੁਰੂਆਤ ਨੈਰੋਬੀ ਵਿਚ ਸਤਿਗੁਰੂ ਜੀ ਦੀ ਆਮਦ ਦੀ ਖਬਰ ਅਤੇ ਉਹਨਾਂ ਦੇ ਸੁਆਗਤ ਵਿਚ ਕਹੇ ਗਏ ਭਾਵ ਪੂਰਨ ਸ਼ਬਦਾਂ ਨਾਲ ਹੋਈ ਅਤੇ ਬਾਦ ਦੇ ਪ੍ਰੋਗਰਾਮ ਵਿਚ ਉਸਤਾਦ ਨੁਸਰਤ ਫਤਹਿ ਅਲੀ ਖਾਂ ਦੀ ਕਵਾਲੀ 'ਮੇਰਾ ਪੀਆ ਘਰ ਆਇਆ' ਸੁਣਾਈ ਗਈ। ਬਾਕੀ ਸਾਰਾ ਪ੍ਰੋਗਰਾਮ ਵੀ ਇਸੇ ਲਹਿਜੇ ਵਿਚ ਸੀ। ਪ੍ਰੋ. ਉਪਕਾਰ ਸਿੰਘ ਜੋ ਫਿਜ਼ਿਕਸ ਦੇ ਪ੍ਰੋਫੈਸਰ ਹਨ ਪਰ ਆਪ ਅਛੇ ਗਾਇਕ ਹਨ ਅਤੇ ਪ੍ਰਸਿੱਧ ਕਵੀ ਸੁਰਜੀਤ ਪਾਤਰ ਦੇ ਛੋਟੇ ਵੀਰ ਹਨ, ਉਹ ਇਸ ਦੇ ਸੰਚਾਲਕ ਹਨ। ਉਹਨਾਂ ਦੇ ਦਿਲ ਚੋਂ ਨਿਕਲੇ ਦਿਲਾਂ ਨੂੰ ਸਪਰਸ਼ ਕਰਦੇ ਆਦਰ ਸਨਮਾਨ ਵਿਚ ਭਿਝੇ ਸ਼ਬਦਾਂ ਨੇ ਸਭ ਦਾ ਮਨ ਮੋਹਿਆ।

ਅੱਜ (੨੮ ਜੁਲਾਈ) ਸਤਿਗੁਰੂ ਜੀ ਦੇ ਦੀਵਾਨ ਦਾ ਨੈਰੋਬੀ ਵਿਚ ਪਹਿਲਾ ਦਿਨ ਸੀ। ਨਾਮਧਾਰੀ ਧਰਮਸਾਲਾ ਦਾ ਵਿਹੜਾ ਬਲਬਾਂ ਨਾਲ ਜਗਮਗ ਕਰ ਰਿਹਾ ਸੀ। ਦੀਵਾਨ ਹਾਲ ਦੇ ਬਾਹਰ ਫੁੱਲਾਂ ਨਾਲ ਜੀ ਆਇਆਂ ਲਿਖਿਆ ਸੀ। ਇਹ ਸ. ਹਰਭਜਨ ਸਿੰਘ ਸੀਹਰਾ ਹੋਰਾਂ ਦੀ ਪੁਤਰੀ ਜਾਂ ਪੋਤਰੀ ਨੇ ਬਣਾਇਆ ਸੀ। ਦੀਵਾਨ ਹਾਲ ਸਾਰਾ ਹੀ ਸਵੇਰੇ ਸਵੇਰੇ ਸੰਗਤਾਂ ਨਾਲ ਭਰਪੂਰ ਸੀ ਅਤੇ ਬਾਹਰ ਦੋ ਏਕੜ ਦਾ ਵਿਹੜਾ ਕਾਰਾਂ ਨਾਲ ਭਰਿਆ ਪਿਆ ਸੀ। ਆਸਾ ਦੀ ਵਾਰ ਦਾ ਕੀਰਤਨ ਹਜ਼ੂਰੀ ਰਾਗੀਆਂ ਸਰਬ ਸੰਤ ਹਰਬੰਸ ਸਿੰਘ ਘੁਲਾ, ਬਲਵੰਤ ਸਿੰਘ,

ਹਿੰਦੂ ਕੌਂਸਲ ਆਫ ਅਫਰੀਕਾ ਦੇ ਰੂਹੇ ਰਵਾਂ, ਅੰਤਰਾਸ਼ਟਰੀ ਪੱਧਰ ਦੇ ਸਨਿਆਸੀ, ਸਾਬਕਾ ਸ਼ੰਕਰਾਚਾਰੀਆ ਸੁਆਮੀ ਸਤਿਆਮਿਤਰਾ ਨੰਦ ਗਿਰੀਜੀ ਮਹਾਰਾਜ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਵਿਚਾਰ ਵਿਟਾਂਦਰਾ ਕਰਦੇ ਹੋਏ।

ਆਲ ਅਫਰੀਕਾ ਹਿੰਦੂ ਕਾਨਫਰੰਸ ਨੈਰੋਬੀ ਵਿਚ ਪਹੁੰਚਣ ਤੇ ਸਤਿਗੁਰੂ ਜੀ ਦਾ ਹਾਰਦਿਕ ਅਭਿਨੰਦਨ ਕਰਦੇ ਹੋਏ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਵਰਕਿੰਗ ਪ੍ਰਧਾਨ ਸ੍ਰੀ ਅਸ਼ੋਕ ਸਿੰਗਲ ਜੀ। ਹਿੰਦੂ ਕੌਂਸਲ ਕੀਨੀਆ ਦੇ ਨੈਸ਼ਨਲ ਮੀਤਪ੍ਰਧਾਨ ਸ੍ਰੀ ਪ੍ਰਭੂ ਦਾਸ ਪਟਨੀ ਅਤੇ ਹੋਰ ਅਧਿਕਾਰੀ। ਸ. ਅਵਤਾਰ ਸਿੰਘ. ਸ. ਹਰਭਜਨ ਸਿੰਘ ਸੀਹਰਾ (ਸਾਬਕਾ ਨੈਸ਼ਨਲ ਪ੍ਰਧਾਨ) ਸ. ਸੁਤਵੰਤ ਸਿੰਘ ਪਾਲਰੇ ਅਤੇ ਸ.ਹ.ਸ. ਹੰਸਪਾਲ ਵੀ ਸਤਿਗੁਰੂ ਜੀ ਦੇ ਨਾਲ ਹਨ।

# ਅਫ਼ਰੀਕਾ ਯਾਤਰਾ ਦੀਆਂ ਝਲਕੀਆਂ

ਕਸੂਮੋ ਸ਼ਹਿਰ ਵਿਚ ਰੱਥ ਪਾਲਕੀ ਵਿਚ ਸਸ਼ੋਭਿਤ ਸਤਿਗੁਰੂ ਜਗਜੀਤ ਸਿੰਘ ਜੀ।

ਰਾਮਗੜੀਆ ਟੈਂਪਲ [ਗੁਰਦੁਆਰੇ] ਵਿਚ 'ਵੈਸਾਖੀ ੩੦੦' ਦੇ ਮੈਂਬਰਾਂ ਅਤੇ ਹੋਰ ਸੰਗਤਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ।

# ਅ.ਫਰੀਕਾ ਯਾਤਰਾ ਦੀਆਂ ਝਲਕੀਆਂ

ਕੁਸੁਮੋ ਹਵਾਈ ਅੱਡੇ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸੁਆਗਤ ਕਰਦੇ ਹੋਏ ਬੋਹਰਾ ਭਾਈਚਾਰੇ ਦੇ ਪ੍ਰਤਿਨਿਧ। ਨਾਲ ਸੂਬਾ ਸਤਵਿੰਦਰ ਸਿੰਘ ਅਤੇ ਹੋਰ ਸੰਗਤ।

ਨੈਰੋਬੀ ਹਵਾਈ ਅੱਡੇ ਤੇ ਤਨਜ਼ਾਨੀਆ ਤੋਂ ਆਏ ਸਤਿਗੁਰੂ ਜੀ ਨੂੰ ਜੀਓ ਆਇਆਂ ਆਖ ਰਹੇ ਸ. ਦਰਸ਼ਨ ਸਿੰਘ ਦਰਸ਼ੀ।

—ਫੋਟੋ ਐਸ ਐਚ ਆਰ ਸਿੰਘ

# ਯੂ ਏ ਈ ਦੀ ਯਾਤਰਾ




ਸਤਿਗੁਰੂ ਜੀ ਦੇ ਚਰਨਾਂ ਵਿਚ ਅਸਥਾਨ ਮਲ ਕੇ ਬੈਠਾ 'ਧਰੁਵ'
—ਵਰਿਆਮ ਫੋਟੋ

ਸ੍ਰੀ ਰਾਜੀਵ ਗੋਇਲ ਆਪਣੇ ਪਰਿਵਾਰ ਸਮੇਤ ਸਤਿਗੁਰੂ ਜੀ ਦੀ ਹਾਜ਼ਰੀ ਵਿਚ। —ਵਰਿਆਮ ਫੋਟੋ

ਸ਼ੇਰ ਸਿੰਘ, ਸੁਖਦੇਵ ਸਿੰਘ, ਹਰਪ੍ਰੀਤ ਸਿੰਘ ਹੋਰਾਂ ਤੰਤੀ ਸਾਜ਼ਾਂ ਨਾਲ ਕੀਤਾ। ਸੰਤ ਦਿਆਲ ਸਿੰਘ ਲੁਹਾਰਾਂ ਵਾਲੇ ਵੀ ਇਹਨਾਂ ਦੇ ਨਾਲ ਸਨ। ਕੀਰਤਨ ਸੀ ਜਿਵੇਂ ਅੰਮ੍ਰਿਤ ਦੀ ਧਾਰਾ ਵਹਿ ਰਹੀ ਹੋਵੇ। ਹੁਣ ਇਸ ਨੂੰ ਸ਼ਬਦਾਂ ਵਿਚ ਕਿਵੇਂ ਕਹੀਏ ?

ਅੱਜ ਦਿਨ ਵੇਲੇ ਸ. ਹੰਸਪਾਲ ਅਤੇ ਅਸੀਂ ਕੁਝ ਘੁੰਮੇ ਫਿਰੇ ਅਤੇ ਬਾਦ ਵਿਚ ਸ. ਸਰਵਣ ਸਿੰਘ ਸ਼ੋਖੀ ਹੋਰਾਂ ਦੇ ਘਰ ਗਏ ਉਹਨਾਂ ਦੇ ਘਰੋਂ ਬੀਬੀ ਜੀ ਬੀਮਾਰ ਸਨ ਉਹਨਾਂ ਦਾ ਪਤਾ ਲੈਣਾ ਸੀ। ਅਸੀਂ ਗਏ ਤਾਂ ਅਗੋ ਸਤਿਗੁਰੂ ਜੀ ਦੇ ਦਰਸ਼ਨ ਹੋ ਗਏ। ਆਪ ਵੀ ਪਰਿਵਾਰ ਨੂੰ ਦਰਸ਼ਨ ਅਤੇ ਆਸ਼ੀਰਵਾਦ ਦੇਣ ਆਏ ਸਨ। ਬਾਦ ਦੁਪਹਿਰ ਸਤਿਗੁਰੂ ਜੀ ਦੇ ਨਿਵਾਸ ਅਸਥਾਨ ਤੇ ਹਿੰਦੂ ਕੌਂਸਲ ਆਫ ਕੀਨੀਆ ਦੇ ਪ੍ਰਧਾਨ ਸ੍ਰੀ ਮੂਲ ਜੀ ਭਾਈ ਐਲ. ਪਿੰਡੋਲੀਆ ਆਪਣੇ ਸਾਥੀਆਂ ਨਾਲ ਸਤਿਗੁਰੂ ਜੀ ਦੇ ਦਰਸ਼ਨ ਅਤੇ ਸਵਾਗਤ ਹਿਤ ਆਏ। ਉਹਨਾਂ ੭-੮-੯ ਅਗਸਤ ਨੂੰ ਹੋਣ ਵਾਲੀ ਕਾਨਫਰੰਸ ਬਾਰੇ ਵਿਸਥਾਰ ਵਿਚ ਦਸਿਆ। ਅੰਤਲੇ ਦਿਨ ਕਾਨਫਰੰਸ ਵਿਚ ਕੀਨੀਆ ਦੇ ਪ੍ਰਧਾਨ ਸਾਹਿਬ ਸ੍ਰੀ ਡੈਨੀਅਲ ਅਰਪ ਮੋਈ ਨੇ ਆਉਣਾ ਸੀ ਤੇ ਤਿੰਨ ਦਿਨ ਗਹਿ-ਗੱਚ ਪ੍ਰੋਗਰਾਮ ਸੀ। ਪੰਡੋਲੀਆ ਜੀ ਨੇ ਦਸਿਆ ਕਿ ਅਫ਼ਰੀਕਾ ਮਹਾਂਦੀਪ ਵਿਚ ਕੁਲ ੫੪ ਦੇਸ ਹਨ। ਅਤੇ ਇਹਨਾਂ ਵਿਚ ੨੦ ਲੱਖ ਭਾਰਤੀ ਹਨ। ਦੱਖਣੀ ਅਫਰੀਕਾ ਇਕਲੇ ਵਿਚ ਹੀ ਦਸ ਲੱਖ ਹਨ। ਕੀਨੀਆ ਵਿਚ ਭਾਰਤੀ ੮੫ ਹਜ਼ਾਰ ਹਨ ਇਹਨਾਂ ਵਿਚੋਂ ਹਿੰਦੂ ੬੫ ਹਜ਼ਾਰ ਹਨ। ਕਾਨਫਰੰਸ ਵਿਚ ਸਿੱਖ, ਸਨਾਤਨ, ਆਰੀਏ ਸਭ ਹਿੱਸਾ ਲੈ ਰਹੇ ਹਨ। ਉਹਨਾਂ ਦਾ ਆਗ੍ਰਹਿ ਸੀ ਕਿ ਸਤਿਗੁਰੂ ਜੀ ਰੋਜ਼ ਹੀ ਆਉਣ ਪਰ ਘੱਟੋਘਟ ਉਦਘਾਟਨੀ ਅਤੇ ਸਮਾਪਤੀ ਸਮਾਰੋਹਾਂ ਵਿਚ ਆਸ਼ੀਰਵਾਦ ਜ਼ਰੂਰ ਦੇਣ।

## ਸੁਆਗਤੀ ਸਮਾਰੋਹ

੨੯ ਜੁਲਾਈ ੧੯੯੮ ਸ਼ਾਮ ਦਾ ਦੀਵਾਨ ਲਗ ਭਗ ਭਾਰੀ ਸੁਆਗਤੀ ਸਮਾਰੋਹ ਹੀ ਬਣ ਗਿਆ ਸੀ। ਇਕ ਘੰਟਾ ਨਿਤਨੇਮ ਦੇ ਨਾਮ ਸਿਮਰਨ ਤੋਂ ਬਾਦ ਰਾਗੀਆਂ ਨੇ ਪੀਲੂ ਦੀਆਂ ਸੁਰਾਂ ਵਿਚ ਸ਼ਬਦ 'ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ' ਨੂੰ ਬਹੁਤ ਚਮਕਾ ਕੇ ਪੜ੍ਹਿਆ। ਸਭ ਅੱਖਾਂ ਮੁੰਦ ਕੇ ਝੂਮ ਰਹੇ ਸਨ। ਅਰਦਾਸ ਬਾਦ ਸੁਆਗਤੀ ਸਮਾਰੋਹ ਸ਼ੁਰੂ ਹੋਇਆ। ਜਿਹਾ ਕਿ ਇਸ ਦੀ ਬਾਦ ਦੀ ਕਾਰਵਾਈ ਤੋਂ ਪਤਾ ਲਗਾ ਇਹ ਸਰਬ ਸੰਪ੍ਰਦਾਇ ਸੁਆਗਤੀ ਸਮਾਰੋਹ ਹੀ ਸੀ। ਨੈਰੋਬੀ ਸ਼ਹਿਰ ਦੀਆਂ ਬਹੁਤ ਸਾਰੀਆਂ ਸੰਸਥਾਵਾਂ ਗੁਰਦੁਆਰਿਆਂ, ਮੰਦਰਾਂ ਅਤੇ ਬਰਾਦਰੀਆਂ ਦੇ ਮੁਖੀ ਨੁਮਾਇੰਦੇ ਸਤਿਗੁਰੂ ਜੀ ਨੂੰ ਅਕੀਦਤ ਪੇਸ਼ ਕਰਨ ਆਏ ਸਨ। ਇਹ ਜ਼ਾਹਰ ਕਰਦਾ ਸੀ ਕਿ ਨੈਰੋਬੀ ਵਿਚ ਭਾਰਤੀ ਲੋਕ ਪ੍ਰਸਪਰ ਪ੍ਰੇਮ ਨਾਲ ਰਹਿੰਦੇ ਹਨ। ਨਾਮਧਾਰੀ ਸੰਗਤ ਦੇ ਸਕੱਤਰ ਸੰਤ ਗੁਰਦੇਵ ਸਿੰਘ ਵਿਰਦੀ ਕੋਲ ਸਟੇਜ ਦਾ ਸੰਚਾਲਨ ਸੀ। ਉਹਨਾਂ ਇਕ ਵਿਸਤ੍ਰਿਤ ਭੂਮਿਕਾ ਵਿਚ ਸਤਿਗੁਰੂ ਜੀ ਅਤੇ ਉਹਨਾਂ ਦੇ ਨਾਲ ਆਈਆਂ ਸ਼ਖਸੀਅਤਾਂ ਦਾ ਜ਼ਿਕਰ ਕਰ ਕੇ ਸੁਆਗਤ ਕੀਤਾ। ਉਹਨਾਂ ਦੇ ਭਾਸ਼ਨ ਵਿਚ ਕਿਹਾ ਕਿ ਸਤਾਂ ਧਾਤਾਂ ਨੂੰ ਪਾਰਸ ਸੋਨਾ ਬਣਾ ਸਕਦਾ ਹੈ ਪਰ ਜਿਹੜਾ ਸੜ ਕੇ ਮਨੂਰ ਹੋ ਚੁੱਕਾ ਹੋਵੇ ਉਹਨੂੰ ਪਾਰਸ ਵੀ ਸੋਨਾ ਨਹੀਂ ਬਣਾ ਸਕਦਾ ਪਰ ਸਤਿਗੁਰੂ ਜੀ ਮਨੂਰ ਨੂੰ ਵੀ ਸੋਨਾ ਬਣਾ ਸਕਦਾ ਹੈ। ਗੁਰਬਾਣੀ ਵਿਚ ਆਉਂਦਾ ਹੈ—

"ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥

ਗੁਰਦੇਵ ਸਿੰਘ ਦਾ ਤੁਆਰਫੀ ਭਾਸ਼ਨ ਬਹੁਤ ਵਧੀਆ ਸੀ ਪਰ ਉਹ ਸਤਿਗੁਰੂ ਜੀ ਦੀਆਂ ਸਿਫਤਾਂ ਅਤੇ ਬਖਸ਼ਸ਼ਾਂ ਦੇ ਜ਼ਿਕਰ ਨਾਲ ਭਰਿਆ ਪਿਆ ਸੀ। ਉਹ ਬੰਦਾ ਵੀ ਅਪਣਾ ਸੀ ਇਸ ਵਾਸਤੇ ਸਤਿਗੁਰੂ ਜੀ ਨੇ ਆਪ ਹੀ ਆਗਿਆ ਕੀਤੀ ਕਿ ਬਾਕੀ ਦਾ ਭਾਸ਼ਨ ਰਹਿਣ ਦਿਤਾ ਜਾਵੇ।

ਅੱਜ ਦੇ ਸਮਾਰੋਹ ਵਿਚ ਜੋ ਪ੍ਰਮੁਖ ਹਸਤੀਆਂ ਆਈਆਂ ਉਹਨਾਂ ਨੇ ਫੁੱਲ ਮਾਲਾਵਾਂ ਜਾਂ ਬੁਕੇ ਸਤਿਗੁਰੂ ਜੀ ਨੂੰ ਭੇਟ ਕੀਤੇ। ਸਤਿਗੁਰੂ ਜੀ ਨੇ ਉਨ ਦੀ ਚਿੱਟੀ ਮਾਲਾ ਬਖਸ਼ਿਸ਼ ਕਰਕੇ ਉਹਨਾਂ ਨੂੰ ਨਵਾਜਿਆ। ਕੁਝ ਪ੍ਰਮੁਖ ਨਾਮ ਇਸ ਪ੍ਰਕਾਰ ਹਨ।

ਸ੍ਰੀ ਰਾਜੀਵ ਭਾਟੀਆ ਭਾਰਤ ਦੇ ਰਾਜਦੂਤ (ਹਾਈ ਕਮਿਸ਼ਨਰ) ਅਤੇ ਉਹਨਾਂ ਦੀ ਸੁਪਤਨੀ ਸ੍ਰੀਮਤੀ ਕੁਮਕੁਮ ਭਾਟੀਆ, ਹਿੰਦੂ ਕੌਂਸਲ ਆਫ ਕੀਨੀਆ ਦੇ ਵਾਈਸ ਚੇਅਰਮੈਨ ਸ੍ਰੀ ਪ੍ਰਭੂਦਾਸ ਜੀ ਪਟਨੀ, ਹਿੰਦੂ ਕੌਂਸਲ ਦੇ ਜਨਰਲ ਸਕੱਤਰ ਸ੍ਰੀ ਰਸ਼ਮਿਨ ਭਾਈ ਚਿਟਨਿਸ, ਰਾਮਗੜ੍ਹੀਆ ਬੋਰਡ ਦੇ ਪ੍ਰਧਾਨ ਸ. ਤਰਸੇਮ ਸਿੰਘ ਪਨੇਸਰ ਅਤੇ ਸਕੱਤਰ ਸ. ਹਰਦੇਵ ਸਿੰਘ ਕਲਸੀ, ਸਿੱਖ ਸੁਪਰੀਮ ਕੌਂਸਲ ਆਫ ਕੀਨੀਆ ਦੇ ਚੇਅਰਮੈਨ ਸ. ਵਿਨੈਪਾਲ ਸਿੰਘ, ਸਿੱਖ ਸੁਪਰੀਮ ਕੌਂਸਲ ਆਫ ਕੀਨੀਆ ਦੇ ਵਾਈਸ ਚੇਅਰਮੈਨ ਸ. ਹਰਚਰਨ

ਸਿੰਘ ਸੱਗੂ, ਸਿੱਖ ਸੁਪਰੀਮ ਕੌਂਸਲ ਅਤੇ ਹਿੰਦੂ ਕੌਂਸਲ ਆਫ ਕੀਨੀਆ ਦੇ ਸਾਬਕਾ ਚੇਅਰਮੈਨ, ਪ੍ਰਸਿੱਧ ਸਮਾਜ ਸੇਵੀ ਸ. ਤਰਲੋਕ ਸਿੰਘ ਨੰਦੜਾ, ਸਿੱਖ ਵਿਮੈਨ (ਇਸਤ੍ਰੀ) ਸੁਸਾਇਟੀ ਦੀ ਚੇਅਰਪਰਸਨ ਸਰਦਾਰਨੀ ਰਘਬੀਰ ਕੌਰ ਬਾਬਰਾ, ਸ੍ਰੀ ਮਹਿੰਦਰ ਭਾਈ ਪਟੇਲ ਬੇਰਿਸਟਰ ਚੇਅਰਮੈਨ ਟਰੱਸਟੀ ਬੋਰਡ ਸਰਬ ਸ੍ਰੀ ਸੁਆਮੀ ਨਰਾਇਣ ਮੰਦਰ ਕੀਨੀਆ, ਪ੍ਰਧਾਨ ਸਿੰਘ ਸਭਾ ਸ. ਹਰਚਰਨ ਸਿੰਘ ਸੱਗੂ, ਨਾਨਕ ਨਿਸ਼ਕਾਮ ਸੇਵਾ ਸੰਸਥਾ ਕਰੀਚੋ ਵਲੋਂ ਸੰਤ ਅਜੀਤ ਸਿੰਘ ਜੀ, ਸਨਾਤਨ ਧਰਮ ਸਭਾ ਦੇ ਪ੍ਰਤੀਨਿਧ, ਰਾਧਾ ਸੁਆਮੀ ਸਤਿਸੰਗ ਦੇ ਪ੍ਰਤੀਨਿਧ, ਬੋਹਰਾ ਸੁਸਾਇਟੀ ਵਲੋਂ ਜਨਾਬ ਸ਼ੇਖ ਹੁਸੈਨ, ਪ੍ਰੋ. ਉਪਕਾਰ ਸਿੰਘ, ਸੂਬਾ ਸੋਹਣ ਸਿੰਘ, ਸੂਬਾ ਸਤਵਿੰਦਰ ਸਿੰਘ ਕਸੁਮੋ, ਸੂਬਾ ਸਤਨਾਮ ਸਿੰਘ, ਸੂਬਾ ਬਲਬੀਰ ਸਿੰਘ, ਸ. ਮਨਜੀਤ ਸਿੰਘ ਪ੍ਰਧਾਨ ਨਾਮਧਾਰੀ ਸੰਗਤ, ਸ. ਸਰਵਨ ਸਿੰਘ ਸੋਖੀ ਸਾਬਕਾ ਪ੍ਰਧਾਨ ਨਾਮਧਾਰੀ ਸੰਗਤ, ਸ. ਹਰਭਜਨ ਸਿੰਘ ਸੀਹਰਾ ਸਾਬਕਾ ਸਕੱਤਰ ਨਾਮਧਾਰੀ ਸੰਗਤ ਅਤੇ ਸਾਬਕਾ ਪ੍ਰਧਾਨ ਹਿੰਦੂ ਕੌਂਸਲ ਆਫ ਕੀਨੀਆ ਆਦਿ ਆਦਿ।

ਇਸ ਸਮਾਗਮ ਵਿਚ ਬਹੁਤ ਸਾਰੇ ਸਜਨ ਸੁਆਗਤ ਹਿਤ ਬੋਲੇ ਅਸੀਂ ਸਫੇ ਵਧ ਜਾਣ ਦੇ ਡਰੋਂ ਕੁਝ ਕੁ ਦਾ ਹੀ ਉਲੇਖ ਕਰਾਂਗੇ :—

## ਹਾਈ ਕਮਿਸ਼ਨਰ ਸ੍ਰੀ ਰਾਜੀਵ ਭਾਟੀਆ

ਭਾਰਤ ਦੇ ਕੀਨੀਆ ਵਿਚ ਹਾਈ ਕਮਿਸ਼ਨਰ ਸ੍ਰੀ ਰਾਜੀਵ ਭਾਟੀਆ ਇਕ ਹੰਢੇ-ਵਰਤੇ ਰਾਜਦੂਤ ਹਨ। ਪੈਰਿਸ ਟਰਾਂਟੋ, ਬਰਸਲਜ਼, ਬੇਰੂਤ, ਜਕਾਰਤਾ ਆਦਿਕ ਕਈ ਦੇਸ਼ਾਂ ਵਿਚ ਸੇਵਾ ਨਿਭਾ ਚੁੱਕੇ ਹਨ। ਉਹਨਾਂ ਸ਼ੁਧ ਹਿੰਦੀ ਵਿਚ ਬੋਲਦਿਆਂ ਕਿਹਾ ਕਿ ਮੈਂ ਨਾਮਧਾਰੀ ਸੰਗਤ ਦਾ ਆਭਾਰੀ ਹਾਂ ਜਿਨ੍ਹਾਂ ਸਤਿਗੁਰੂ ਜੀ ਦੇ ਦਰਸ਼ਨ ਕਰਵਾਏ ਹਨ। ਹਰ ਯੁਗ ਵਿਚ ਸੰਤਾਂ ਨਾਲ ਸਮਾਗਮ ਕਰਨ ਦੀ ਗੱਲ ਕੀਤੀ ਗਈ ਹੈ। ਸਤਿਸੰਗਤ ਦੀ ਮਹਿਮਾ ਦੱਸੀ ਗਈ ਹੈ। ਆਪ ਜੀ ਦੇ ਦਰਸ਼ਨ ਕਰਕੇ ਆਦਿ ਸਤਿ ਬਾਰੇ ਸਿਮਰਨ ਹੁੰਦਾ ਹੈ। ਹਾਲ ਵਿਚ ਆ ਕੇ, ਕੀਰਤਨ ਸੁਣਕੇ, ਆਪ ਦੀ ਉਪਸਥਤੀ ਵਿਚ ਕੁਝ ਛਿਨਾਂ ਵਾਸਤੇ ਸ਼ਾਂਤੀ ਮਿਲੀ ਹੈ। ਮੈਂ ਸਾਰੇ ਭਾਰਤੀ ਭਾਈਚਾਰੇ ਵਲੋਂ ਆਪ ਦਾ ਸੁਆਗਤ ਕਰਦਾ ਹਾਂ।

## ਹਿੰਦੂ ਕੌਂਸਲ ਆਫ ਕੀਨੀਆ

ਕੌਂਸਲ ਦੇ ਮੀਤ ਪ੍ਰਧਾਨ ਸ੍ਰੀ ਪ੍ਰਭੂਦਾਸ ਪਟਨੀ ਨੇ ਕਿਹਾ ਕਿ ਹਿੰਦੂ ਕੌਂਸਲ ਆਫ ਕੀਨੀਆ ਵਲੋਂ ਸਤਿਗੁਰੂ ਜੀ ਦਾ ਹਾਰਦਿਕ ਸਵਾਗਤ ਹੈ। ਇਹ ਇਸ ਕਰਕੇ ਹੋਰ ਵੀ ਮਹੱਤਵ-ਪੂਰਨ ਹੋ ਜਾਂਦਾ ਹੈ ਕਿ ਆਪ ਨੇ ਪ੍ਰਥਮ ਨਿਸ਼ਚਿਤ ਕਾਰਯਕ੍ਰਮ ਬਦਲਕੇ ਇਥੇ ਦਰਸ਼ਨ ਦਿਤੇ ਹਨ। ਇਹ ਸਾਡੇ ਲਈ ਬਹੁਤ ਸੁਭਾਗ ਅਤੇ ਸਨਮਾਨ ਦੀ ਗੱਲ ਹੈ। ਨੈਰੋਬੀ ਵਿਚ ਹੋ ਰਹੀ ਹਿੰਦੂ ਕੌਂਸਲ ਆਫ ਕੀਨੀਆ ਦੀ ਕਾਨਫਰੰਸ ਵਿਚ ਆਪ ਹਿੱਸਾ ਲੈ ਕੇ ਆਸ਼ੀਰਵਾਦ ਦੇਵੋਗੇ ਅਸੀਂ ਅਵਸ਼ ਸਫਲ ਹੋਵਾਂਗੇ। ਅਸੀਂ ਸਤਿਗੁਰੂ ਜੀ ਦੇ ਮਾਰਗ ਦਰਸ਼ਨ ਵਿਚ ਲਕਸ਼ ਪੂਰਾ ਕਰਾਂਗੇ। ਕੌਂਸਲ ਦੇ ਜਨਰਲ ਸਕੱਤਰ ਸ੍ਰੀ ਚਿਟਨਿਸ ਨੇ ਕਿਹਾ ਕਿ ਭਾਰਤੀ ਸੰਸਕ੍ਰਿਤੀ ਵਿਚ ਗੁਰੂ ਬਾਰੇ ਕੀ ਕੀ ਨਹੀਂ ਕਿਹਾ ਗਿਆ। ਗੁਰੂ ਬ੍ਰਹਮਾ, ਗੁਰੂ ਵਿਸ਼ਨੂੰ, ਗੁਰ ਮਹੇਸ਼ਵਰ।

ਹਿੰਦੂ ਕਾਨਫਰੰਸ ਵਿਚ ਬਹੁਤ ਸੰਤ ਮਹਾਤਮਾ ਆ ਰਹੇ ਹਨ ਅਸੀਂ ਸਤਿਗੁਰੂ ਜੀ ਦਾ ਆਭਾਰ ਮੰਨਦੇ ਹਾਂ ਜੋ ਆਪ ਨੇ ਉਚੇਚਿਆਂ ਦਰਸ਼ਨ ਦਿਤੇ ਹਨ।

## ਸਿੱਖ ਸੁਪਰੀਮ ਕੌਂਸਲ ਆਫ ਕੀਨੀਆ

ਕੀਨੀਆ ਦੀਆਂ ਸਾਰੀਆਂ ਸਿੱਖ ਜਥੇਬੰਦੀਆਂ—ਗੁਰਦੁਆਰਿਆਂ ਦੀ ਇਕ ਸਾਂਝੀ ਸੰਸਥਾ ਹੈ ਸਿੱਖ ਸੁਪਰੀਮ ਕੌਂਸਲ। ਇਸ ਦੇ ਪ੍ਰਧਾਨ ਹਨ ਅਜ ਕਲ੍ਹ ਸ. ਵਿਨੈਪਾਲ ਸਿੰਘ। ਆਪ ਨੇ ਇਹਨਾਂ ਬਹੁਤ ਸਾਰੀਆਂ ਸੰਸਥਾਵਾਂ ਵਲੋਂ ਬੋਲਦਿਆਂ ਇਕ ਭਾਵ ਪੂਰਨ ਭਾਸ਼ਣ ਦਿਤਾ। ਜਿਸਦਾ ਸਾਰ-ਅੰਸ਼ ਇਵੇਂ ਹੈ—

ਸਾਰੀਆਂ ਸਿੱਖ ਜਥੇਬੰਦੀਆਂ ਵਲੋਂ ਤੇ ਸਿੱਖ ਸੁਪਰੀਮ ਕੌਂਸਲ ਵਲੋਂ ਸਤਿਗੁਰੂ ਜੀ ਆਪ ਨੂੰ ਬਹੁਤ ਆਦਰ ਨਾਲ ਬਹੁਤ ਪਿਆਰ ਨਾਲ ਜੀ ਆਇਆਂ ਆਖਦੇ ਹਾਂ। ਇਹੋ ਜਿਹਾ ਸਮਾਂ ਬਹੁਤ ਭਾਗਾਂ ਨਾਲ ਮਿਲਦਾ ਹੈ। ਏਥੋਂ ਦੀ ਸਾਰੀ ਸੰਗਤ ਬਹੁਤ ਵਡਭਾਗੀ ਹੈ ਜਿਸ ਨੂੰ ਮੌਕਾ ਮਿਲਿਆ ਹੈ ਆਪ ਦੇ ਦਰਸ਼ਨ ਕਰਨ ਦਾ, ਮਾਰਗ ਦਰਸ਼ਨ ਪ੍ਰਾਪਤ ਕਰਨ ਦਾ ਤੇ ਤੁਹਾਡੇ ਵਿਚਾਰ ਸੁਨਣ ਦਾ। ਤੁਹਾਡੇ ਚਰਨਾਂ ਨਾਲ ਲਗ ਕੇ ਸਹੀ ਤੌਰ ਤੇ ਸਿੱਖੀ ਜੀਵਨ ਜੀਊਣ ਦਾ ਜੋ ਮੌਕਾ ਸਾਧ ਸੰਗਤ ਨੂੰ ਮਿਲਿਆ ਹੈ ਅਸੀਂ ਸਮਝਦੇ ਹਾਂ ਬੜਾ ਸੁਨਹਿਰੀ ਮੌਕਾ ਹੈ। ਅਸੀਂ ਸਾਰੇ ਹੀ ਸਿੱਖ ਧਰਮ ਨੂੰ ਮੰਨਣ ਵਾਲੇ ਹਾਂ। ਐਥੇ ਐਥੇ ਕਿਤੇ ਕਿਤੇ ਥੋਹੜੇ ਬਹੁਤੇ ਫਰਕ ਹੋ ਸਕਦੇ ਹਨ ਪਰ ਇਹਦੇ ਵਿਚ ਕੋਈ ਸ਼ੱਕ ਨਹੀਂ ਹੈ ਕਿ ਅਸੀਂ ਸਾਰੇ ਹੀ ਗੁਰਬਾਣੀ ਨਾਲ ਜੁੜਦੇ ਹਾਂ, ਗੁਰਬਾਣੀ ਨਾਲ ਪਿਆਰ

ਖਰਦੇ ਹਾਂ ਅਤੇ ਕੀਰਤਨ ਨੂੰ ਮਹੱਤਤਾ ਦਿੰਦੇ ਹਾਂ। ਕਲਿਜੁਗ ਵਿਚ ਕੀਰਤਨ ਨਾਲ ਜੁੜ ਕੇ ਗੁਰਬਾਣੀ ਨਾਲ ਜੁੜ ਕੇ ਨਾਮ ਸਿਮਰਨ ਕਰ ਕੇ ਹੀ ਜੀਵਨ ਸਫਲਾ ਹੋ ਸਕਦਾ ਹੈ। ਇਹ ਆਪ ਜੀ ਦੀ ਵਡੀ ਘਾਲਣਾ ਹੈ ਜੋ ਆਪ ਸਮੂਹ ਸੰਗਤ ਨੂੰ ਨਾਮ ਸਿਮਰਨ ਨਾਲ, ਨਾਮ ਬਾਣੀ ਨਾਲ ਜੋੜਦੇ ਹੋ। ਅਸੀਂ ਕਈ ਗੱਲਾਂ ਨਾਮਧਾਰੀ ਸੰਗਤ ਕੋਲੋਂ ਸਿਖ ਸਕਦੇ ਹਾਂ। ਅਤੇ ਆਪਣੇ ਜੀਵਨ ਵਿਚ ਢਾਲ ਸਕਦੇ ਹਾਂ। ਸਭ ਤੋਂ ਵੱਡੀ ਚੀਜ਼ ਜੋ ਸਾਨੂੰ ਸਿੱਖਣੀ ਚਾਹੀਦੀ ਹੈ ਉਹ ਹੈ ਸਾਦਗੀ। ਬਹੁਤ ਹੀ ਸਾਦੇ ਤਰੀਕੇ ਨਾਲ ਆਪਣਾ ਜੀਵਨ ਸਿੱਖ ਧਰਮ ਅਨੁਸਾਰ ਗੁਜ਼ਾਰਨਾ, ਇਹ ਸੌਖੀ ਗੱਲ ਨਹੀਂ। ਜੇ ਜੀਵਨ ਵਿਚ ਮਾਇਆ ਆ ਜਾਵੇ ਤਾਂ ਅਸੀਂ ਵਿਖਾਵਾ ਕਰਨਾ ਚਾਹੁੰਦੇ ਹਾਂ। ਲੇਕਿਨ ਜੋ ਸਾਦਗੀ ਅਸੀਂ ਨਾਮਧਾਰੀ ਸੰਗਤ ਦੇ ਸਮਾਗਮਾਂ ਵਿਚ ਇਹਨਾਂ ਦੇ ਸੰਸਕਾਰਾਂ ਦੇ ਵਿਚ ਵਿਆਹ-ਸ਼ਾਦੀ ਦੇ ਮੌਕੇ ਤੇ ਅਸੀਂ ਦੇਖਦੇ ਹਾਂ, ਏਸ ਤੇ ਜ਼ਰੂਰ ਵਿਚਾਰ ਕਰਨ ਦੀ ਜ਼ਰੂਰਤ ਹੈ। ਏਸ ਦੇ ਨਾਲ ਨਾਲ ਸਭ ਤੋਂ ਜ਼ਿਆਦਾ ਵੱਡੀ ਗੱਲ ਸਿੱਖੀ ਜੀਵਨ ਨੂੰ ਜੀਊਣ ਵਾਸਤੇ ਸਾਨੂੰ ਨਸ਼ਿਆਂ ਦਾ ਤਿਆਗ ਕਰਨਾ ਚਾਹੀਦਾ ਹੈ। ਜਿਥੋਂ ਤਕ ਮੈਂ ਵੇਖਿਆ ਹੈ ਨਾਮਧਾਰੀ ਸੰਗਤ ਦੇ ਵਿਚ ਬਹੁਤ ਵੱਡੀ ਮਜਾਰਟੀ—ਹੋ ਸਕਦਾ ਹੈ ੯੦ ਫ਼ੀਸਦੀ ਤੋਂ ਵੀ ਵਧ ਹੋਵੇ—ਜਿਹੜੀ ਕਿ ਨਾ ਸਿਰਫ ਨਸ਼ਿਆਂ ਨੂੰ ਤਿਆਗਦੀ ਹੈ ਬਿਲਕੁਲ ਨੇੜੇ ਨਹੀਂ ਲਗਦੀ, ਬਲਕਿ ਵੈਜੀਟੇਰੀਅਨ ਹੈ। ਇਹ ਮਾਸ ਆਦਿ ਤੋਂ ਵੀ ਪਰੇ ਰਹਿੰਦੇ ਹਨ। ਸੋ ਇਹ ਚੀਜ਼ ਜੀਵਨ ਵਿਚ ਧਾਰਨ ਵਾਲੀ ਹੈ.. ਅਸੀਂ ਸਿੱਖ ਹਾਂ, ਅਸੀਂ ਸੋਚਦੇ ਨਹੀਂ...ਨਸ਼ਾ ਤਾਂ ਸਾਨੂੰ ਗੁਰਬਾਣੀ ਦਾ, ਕੀਰਤਨ ਦਾ, ਨਾਮ ਸਿਮਰਨ ਦਾ ਹੋਣਾ ਚਾਹੀਦਾ ਹੈ। ਨਾਮਧਾਰੀਆਂ ਨੇ ਆਜ਼ਾਦੀ ਸੰਗਰਾਮ ਵਿਚ ਬਹੁਤ ਵੱਡੀਆਂ ਕੁਰਬਾਨੀਆਂ ਕੀਤੀਆਂ ਹਨ। ਉਹ ਕੁਰਬਾਨੀਆਂ ਖਾਸ ਕਰਕੇ ਜਦੋਂ ਤੋਪਾਂ ਦੇ ਮੂਹਰੇ ਖੜ੍ਹੇ ਕਰਕੇ ਉਡਾ ਦਿਤਾ ਗਿਆ। ਹੱਸ ਹੱਸਕੇ ਉਹਨਾਂ ਸ਼ਹੀਦੀਆਂ ਪਾਈਆਂ। ਇਹ ਸਾਰੀਆਂ ਚੀਜ਼ਾਂ ਸਾਰੀ ਸੰਗਤ ਨੂੰ ਇਕੱਠਿਆਂ ਕਰਨ ਵਾਲੀਆਂ ਹਨ, ਕਿਉਂਕਿ ਇਹ ਸਾਂਝੀਆਂ ਹਨ। ਜਦੋਂ ਗੁਰਬਾਣੀ ਸਾਂਝੀ ਹੈ ਨਾਮ ਸਿਮਰਨ ਸਾਂਝਾ ਹੈ। ਸੋ, ਸਾਨੂੰ ਉਹ ਸਾਂਝੀਆਂ ਗੱਲਾਂ ਜੋ ਸਾਨੂੰ ਸਾਰਿਆਂ ਨੂੰ ਇਕੱਠਿਆਂ ਕਰਦੀਆਂ ਹਨ ਉਹਨਾਂ ਵਲ ਸਾਨੂੰ ਧਿਆਨ ਦੇਣਾ ਚਾਹੀਦਾ ਹੈ। ਮੈਨੂੰ ਪੂਰੀ ਆਸ ਹੈ ਕਿ ਤੁਹਾਡੀ ਅਗਵਾਈ ਵਿਚ ਤੁਹਾਡੇ ਮਾਰਗ ਦਰਸ਼ਨ ਦੇ ਵਿਚ ਸਿੱਖ ਕੌਮ ਸਹੀ ਤੌਰ ਤੇ ਸਿੱਖੀ ਜੀਵਨ ਜੀਊਣ ਵਾਸਤੇ ਜਤਨ ਕਰੇਗੀ। ਮੈਂ ਫੇਰ ਆਪ ਨੂੰ ਜੀਓ ਆਇਆਂ ਆਖਦਾ ਹਾਂ, ਜੋ ਆਪ ਨੇ ਇਹ ਸਮਾਂ ਬਖਸ਼ਿਆ...ਬਹੁਤ ਬਹੁਤ ਧੰਨਵਾਦ! ਸਾਦਰ ਪ੍ਰਣਾਮ।

## ਸ੍ਰੀ ਮਹਿੰਦਰ ਭਾਈ ਪਟੇਲ

ਕੀਨੀਆ ਵਿਚ ਸਾਰੇ ਸਵਾਮੀ ਨਾਰਾਇਣ ਮੰਦਰਾਂ ਦੇ ਟਰਸਟੀ ਬੋਰਡ ਦੇ ਚੇਅਰਮੈਨ ਸ੍ਰੀ ਮਹਿੰਦਰ ਭਾਈ ਪਟੇਲ ਜੋ ਕਿੱਤੇ ਵਜੋਂ ਬੈਰਿਸਟਰ ਹਨ, ਨੇ ਸਤਿਗੁਰੂ ਜੀ ਦਾ ਸੁਆਗਤ ਕਰਦਿਆਂ ਵੇਦਾਂ ਦਾ ਦ੍ਰਿਸ਼ਟਾਂਤ ਦੇਂਦਿਆਂ ਕਿਹਾ ਕਿ ਮਹਾਂਪੁਰਸ਼ਾਂ ਸਾਧੂਆਂ ਦੇ ਦਰਸ਼ਨਾਂ ਨਾਲ ਪੁੰਨ ਵਧ ਜਾਂਦਾ ਹੈ। ਅੰਧਕਾਰ ਦਾ ਨਾਸ਼ ਹੋ ਜਾਂਦਾ ਹੈ। ਅਭਿਲਾਖਿਆਵਾਂ ਦੂਰ ਹੋ ਜਾਂਦੀਆਂ ਹਨ, ਵਾਸਨਾਵਾਂ ਕੱਟ ਜਾਂਦੀਆਂ ਹਨ। ਅਸੀਂ ਪਵਿੱਤਰ ਹੁੰਦੇ ਹਾਂ, ਜੀਵਨ ਧੰਨ ਹੋ ਜਾਂਦਾ ਹੈ। ਹੋਰ ਵੀ ਖੁਸ਼ੀ ਹੈ ਕਿ ਮੇਰੇ ਗੁਰੂ ਜੀ ਪ੍ਰਭੂ ਸਾਈਂ ਮਹਾਰਾਜ ਨਾਲ ਇਹਨਾਂ (ਸਤਿਗੁਰੂ ਜੀ) ਦਾ ਕਰੀਬੀ ਸੰਬੰਧ ਹੈ। ਲੰਡਨ ਵਿਚ ਸਤਿਗੁਰੂ ਜੀ ਦਾ ਇਕ ਸੁੰਦਰ ਫ਼ੋਟੋਗ੍ਰਾਫ਼ ਮੰਦਰ ਵਿਚ ਰਖਿਆ ਹੈ। ਭਾਰਤ ਦੀ ਆਜ਼ਾਦੀ ਵਿਚ ਵੀ ਗੁਰੂ ਜੀ ਔਰ ਸਭ ਸਿੱਖਾਂ ਨੇ ਕੁਰਬਾਨੀ ਦਿਤੀ ਹੈ। ਇਹ ਗੱਲ ਪੰਡਿਤ ਜਵਾਹਰ ਲਾਲ ਨਹਿਰੂ ਨੇ ਵੀ ਲਿਖੀ ਹੈ। ਸਿੱਖਾਂ ਨੇ ਹੁਣ ਹੀ ਨਹੀਂ, ਪੁਰਾਣੇ ਜ਼ਮਾਨੇ ਮੁਗਲਾਂ ਦੇ ਜ਼ਮਾਨੇ ਵਿਚ ਵੀ ਭਾਰਤ ਦੀ ਸੰਸਕ੍ਰਿਤੀ ਬਚਾਉਣ ਲਈ ਕਿਤਨੀ ਵੱਡੀ ਕੁਰਬਾਨੀ ਦਿਤੀ ਹੈ। ਆਪ ਨੇ ਧਰਮ ਵੀ ਰਖਿਆ, ਵੇਦ ਨੂੰ ਬਚਾਇਆ ਹੈ। ਸਤਿਗੁਰੂਆਂ ਦੀ ਬਾਣੀ ਦਿਤੀ ਹੈ। ਸਾਨੂੰ ਪਵਿੱਤਰਤਾ ਅਤੇ ਅੱਛਾ ਮਾਰਗ ਵੀ ਦਸਿਆ ਹੈ। ਅਸੀਂ, ਸਾਰਾ ਦੇਸ਼, ਸਾਰਾ ਸਮਾਜ ਆਪ ਦੇ ਰਿਣੀ ਹਾਂ। ਆਪ ਜੈਸੇ ਮਹਾਂਪੁਰਖ ਇਸ ਦੇਸ਼ ਵਿਚ ਆ ਰਹੇ ਹਨ ਤਾਂ ਸਾਡੀਆਂ ਕਠਨਾਈਆਂ ਦੂਰ ਹੋ ਜਾਣ, ਸਾਡੇ ਅੰਦਰ ਜੋ ਜਲਣ ਹੈ ਉਹ ਹਟ ਜਾਏ, ਸਾਨੂੰ ਸ਼ਾਂਤੀ ਮਿਲੇ। ਆਪ ਦੇ ਦਰਸ਼ਨਾਂ ਤੋਂ ਪਵਿੱਤਰਤਾ ਮਿਲੇ ਅਤੇ ਧਰਮ ਦੇ ਨਾਮ ਤੇ ਚੱਲੀਏ। ਪ੍ਰਭੂ ਸੁਆਮੀ ਮਹਾਰਾਜ ਦੀ ਸਾਰੀ ਸੰਗਤ ਵਿਸ਼ਵ ਵਿਚ ਫੈਲੇ ਹਰੀ ਭਗਤਾਂ ਵਲੋਂ ਆਪ ਜੀ ਦਾ ਸੁਆਗਤ ਹੈ। ਆਪ ਜੀ ਨੂੰ ਸਮਾਂ ਮਿਲੇ ਤਾਂ ਸਾਡੇ ਮੰਦਰ ਵਿਚ ਗੁਰਬਾਣੀ ਸੁਨਾਣ ਦਾ ਅਵਸਰ ਮਿਲੇ। ...ਜੈ ਗੁਰਦੇਵ!

## ਸ. ਤਰਲੋਕ ਸਿੰਘ ਨੰਦੜਾ

ਸ. ਤਰਲੋਕ ਸਿੰਘ ਨੰਦੜਾ ਕੀਨੀਆ ਦੇ ਪ੍ਰਸਿਧ ਵਿਅਕਤੀ ਹਨ। ਆਪ ਬਹੁਤ ਮਸ਼ਹੂਰ ਆਰਕੀਟੈਕਟ ਹਨ।

ਸਮਾਜ ਸੇਵਾ ਵਿਚ ਬਹੁਤ ਉੱਘਾ ਨਾਮ ਹੈ। ਹਿੰਦੂ ਕੌਂਸਲ ਆਫ ਕੀਨੀਆ ਦੇ ਹੁਣ ਤੋਂ ਪਹਿਲਾਂ ਪ੍ਰਧਾਨ ਸਨ। ਬਹੁਤ ਸੁਲਝੇ ਹੋਏ ਅਤੇ ਜ਼ਹੀਨ ਇਨਸਾਨ ਹਨ ਅਤੇ ਤਕਰੀਰ ਦੇ ਵੀ ਧਨੀ ਹਨ। ਆਪ ਨੇ ਸਤਿਗੁਰੂ ਜੀ ਨੂੰ ਸੰਬੋਧਨ ਹੁੰਦਿਆਂ ਇਵੇਂ ਵਿਚਾਰ ਪੇਸ਼ ਕੀਤੇ —

ਕੀਨੀਆ ਨਿਵਾਸੀਆਂ ਦਾ ਬਹੁਤ ਖੁਸ਼ੀ ਵਾਲਾ ਦਿਨ ਹੈ ਕਿ ਆਪ ਦੇ ਫੇਰ ਦਰਸ਼ਨ ਹੋਏ ਹਨ। ਆਪ ਨੂੰ ਦੇਖ ਕੇ ਸਿੱਖ ਜਗਤ ਦਾ, ਜਿੰਨੇ ਵੀ ਉਹਦੇ ਪ੍ਰਾਣੀ ਨੇ, ਜਿੰਨੇ ਵੀ ਸੰਤ ਨੇ ਉਹਨਾਂ ਦਾ ਦਿਲ ਤਾਂ ਖੁਸ਼ ਹੁੰਦਾ ਹੈ, ਪਰ ਇਕ ਦੂਸਰਾ ਰੂਪ ਹੈ ਜੋ ਨਾਮਧਾਰੀ ਸੰਗਤਾਂ ਦਾ। ਆਪ ਨੂੰ ਦੇਖ ਕੇ ਹਰ ਹਿੰਦੋਸਤਾਨੀ ਨੂੰ ਗੌਰਵ ਪ੍ਰਾਪਤ ਹੁੰਦਾ ਹੈ। ਹਿੰਦੁਸਤਾਨ ਨੇ ਪਿਛਲੇ ਦਿਨਾਂ ਵਿਚ ਆਪਣੀ ਆਜ਼ਾਦੀ ਦੇ ਪੰਜਾਹ ਸਾਲ ਮਨਾਏ। ਇਸ ਵਿਚ ਸ਼ੱਕ ਨਹੀਂ ਕਿ ਜੇ ਨਾਮਧਾਰੀ ਸੰਗਤ ਦਾ ਉਸ ਆਜ਼ਾਦੀ ਵਿਚ ਹੱਥ ਨਾ ਹੁੰਦਾ, ਤਾਂ ਹੋ ਸਕਦਾ ਹੈ ਅੱਜ ਹਿੰਦੁਸਤਾਨ ਦੀ ਆਜ਼ਾਦੀ ਦੀ ਪੰਜਾਹ ਸਾਲਾ ਵਰ੍ਹੇਗੰਢ ਨਾ ਮਨਾਈ ਜਾਂਦੀ। ਆਪ ਨੇ ਇਸ ਤਰ੍ਹਾਂ ਭਾਰਤ-ਮਾਤਾ ਦੀ ਸੇਵਾ ਕੀਤੀ ਕਿ ਦੋ ਸੌ ਸਾਲਾਂ ਦਾ ਰਾਜ ਅੰਗਰੇਜ਼ਾਂ ਦਾ ਚਲਦਾ ਹੋਇਆ। ਉਹਨਾਂ ਦੀ ਡਾਕ ਹਫਤਿਆਂ ਦੇ ਵਿਚ ਬੰਦ ਹੋ ਗਈ।

ਸਾਨੂੰ ਇਸ ਗੱਲ ਦਾ ਮਾਣ ਪ੍ਰਾਪਤ ਹੈ ਕਿ ਜੋ ਗੱਲ ਭਾਰਤ ਵਿਚ ਨਹੀਂ ਹੋ ਸਕੀ ਉਹ ਇਥੇ ਹੋਈ ਹੈ। ਸੰਗਠਨਾਂ ਦੀ ਏਕਤਾ ਦਾ ਜੋ ਬੂਟਾ ਇਸ ਦੇਸ਼ ਵਿਚ ਹਿੰਦੁਸਤਾਨੀਆਂ ਨੇ ਲਗਾਇਆ ਹੈ ਹੋਰ ਕਿਸੇ ਦੇਸ਼ ਵਿਚ ਨਹੀਂ ਹੈ। ਹਿੰਦੂ ਕੌਂਸਲ ਦੀ ਸਥਾਪਨਾ ਅੱਜ ਤੋਂ ਪੱਚੀ ਸਾਲ ਪਹਿਲਾਂ ਹੋਈ, ਜਿਸ ਦੇ ਨਾਲ ਅਜ ਤਕ ੧੭੦ ਜਾਂ ੧੮੦ ਸੰਪਰਦਾਵਾਂ ਸੰਬੰਧਤ ਹਨ। ਸਾਨੂੰ ਇਸ ਗੱਲ ਦੀ ਵੀ ਖੁਸ਼ੀ ਹੈ ਕਿ ਇਸ ਦੇਸ਼ ਦੇ ਵਿਚ ੧੦-੧੨ ਸਾਲ ਪਹਿਲਾਂ ਸਿੱਖ ਸੁਪਰੀਮ ਕੌਂਸਲ ਦੀ ਸਥਾਪਨਾ ਹੋਈ। ਸਾਰੀਆਂ ਸਿਖ ਸੰਸਥਾਵਾਂ ਉਸ ਛਤਰੀ ਅਦਰ ਕੰਮ ਕਰਦੀਆਂ ਹਨ, ਉਸ ਵਿਚ ਆਪ ਦਾ ਸਹਿਯੋਗ ਅਤੇ ਅਸ਼ੀਰਵਾਦ ਮਿਲੇ।

ਹਿੰਦੁਸਤਾਨੀਆਂ ਨੂੰ ਇਸ ਦੇਸ਼ ਵਿਚ ੧੦੦ ਸਾਲ ਹੋ ਰਿਹਾ ਹੈ। ਸਾਡੇ ਬਜ਼ੁਰਗਾਂ ਹਿੰਦੁਸਤਾਨੀਆਂ ਨੇ ਮਿਹਨਤ ਕੀਤੀ ਤੇ ਆਰਥਕ ਤੌਰ ਤੇ ਬਹੁਤ ਅੱਗੇ ਹੀ ਵਧੇ ਨੇ। ਉਹ ਧਰਮ ਵਿਚ ਵੀ ਪਿੱਛੇ ਨਹੀਂ ਰਹੇ। ਕੋਈ ਟਾਊਨ ਜਾਂ ਥਾਂ ਐਸੀ ਨਹੀਂ ਜਿਥੇ ਮੰਦਰ ਜਾਂ ਗੁਰਦੁਆਰਾ ਨਹੀਂ ਬਣਾਇਆ ਗਿਆ। ਆਪ ਦੇ ਆਉਣ ਨਾਲ ਸਿੱਖ ਜਗਤ ਦੇ ਵਿਚ, ਸਿੱਖ ਸੰਸਥਾਵਾਂ ਅਤੇ ਹਿੰਦੂ ਸੰਗਠਨਾਂ ਦੇ ਵਿਚ ਜਿਹੜਾ ਪ੍ਰੇਮ ਪਿਆਰ ਰਿਹਾ ਉਸ ਵਿਚ ਵਾਧਾ ਹੋਇਆ। ਅਸੀਂ ਉਮੀਦ ਕਰਦੇ ਹਾਂ ਇਹ ਅਸੀਸ ਆਪ ਵਲੋਂ ਸਦਾ ਮਿਲਦੀ ਰਹੇ। ਅਸੀਂ ਆਪ ਦਾ ਹਾਰਦਿਕ ਸੁਆਗਤ ਕਰਦੇ ਹਾਂ।

## ਸ. ਅਮਰਜੀਤ ਸਿੰਘ ਗਹੀਰ

"ਵਿਸਾਖੀ–੩੦੦" ਨਾਮ ਦੀ ਇਕ ਸੰਸਥਾ 'ਖਾਲਸੇ ਦੀ ਤੀਸਰੀ ਜਨਮ ਸ਼ਤਾਬਦੀ' ਮਨਾਉਣ ਵਾਸਤੇ ਬਣਾਈ ਗਈ ਹੈ। ਰਾਮਗੜ੍ਹੀਆ ਬੋਰਡ ਨੈਰੋਬੀ ਵਲੋਂ ਬਣਾਈ ਗਈ ਨੌਜਵਾਨਾਂ ਦੀ ਇਹ ਸੰਸਥਾ ਸਭ ਸਿੱਖ ਸੰਸਥਾਵਾਂ ਦੇ ਸਹਿਯੋਗ ਨਾਲ 'ਵਿਸਾਖੀ–੩੦੦' ਮਨਾਉਣ ਵਾਸਤੇ ਹੁਣ ਤੋਂ ਹੀ ਸਰਗਰਮ ਹੈ। ਇਸ ਦੇ ਪ੍ਰਧਾਨ ਸ. ਅਮਰਜੀਤ ਸਿੰਘ ਗਹੀਰ ਨੇ 'ਈਸਟ ਅਫ਼ਰੀਕਾ ਰਾਮਗੜ੍ਹੀਆ ਬੋਰਡ' ਅਤੇ 'ਵਿਸਾਖੀ--੩੦੦ ਕਮੇਟੀ' ਵਲੋਂ ਜੀ ਆਇਆਂ ਦੇ ਸ਼ਬਦਾਂ ਵਿਚ ਕਿਹਾ — ਆਪ ਦਾ ਇਸ ਸਮੇਂ ਇਥੇ ਆਉਣਾ ਬਹੁਤ ਮਹੱਤਤਾ ਵਾਲਾ ਹੈ। ਜੋ ਅਸੀਂ ਦਿਨ (ਵਿਸਾਖੀ-੩੦੦) ਮਨਾਉਣਾ ਹੈ, ਜੋ ਸਮਾਗਮ ਕਰਨੇ ਹਨ, ਖੁਸ਼ੀ ਮਨਾਣੀ ਹੈ, ਉਸ ਵਿਚ ਸਾਨੂੰ ਬਹੁਤ ਸਾਰੇ ਵੀਰਾਂ ਨੇ ਸਹਿਯੋਗ ਦਿਤੇ। ਅਸੀਂ ਇਹ ਚਾਹੁੰਦੇ ਹਾਂ ਕਿ ਸਾਡਾ ਇਕੱਠ ਬਣਿਆ ਰਹੇ, ਰਲਮਿਲਕੇ ਪ੍ਰੋਗਰਾਮ ਕਰੀਏ। ਅਗਲੇ ਐਤਵਾਰ ਰਾਮਗੜ੍ਹੀਆ ਗੁਰਦੁਆਰੇ ਵਿਚ ਸੁਆਗਤ ਕਰਾਂਗੇ। ਫੇਰ ਵੀ ਨੈਰੋਬੀ ਆਉਣਾ ਜੀ। ਆਪ ਨੂੰ ਜੀਓ ਆਇਆਂ......।

## ਸਤਿਗੁਰੂ ਜੀ ਦਾ ਉਪਦੇਸ਼

ਅੰਤ ਉਤੇ ਸਤਿਗੁਰੂ ਜੀ ਨੇ ਆਪਣੇ ਪਰਵਚਨ ਵਿਚ ਫੁਰਮਾਇਆ ਕਿ ਮੈਨੂੰ ਬਹੁਤ ਖੁਸ਼ੀ ਹੋਈ ਹੈ ਕਿ ਇਥੇ ਸਭ ਸੰਸਥਾਵਾਂ ਦੇ ਆਗੂ ਸ਼ਾਮਲ ਹੋਏ ਹਨ। ਆਪਾਂ ਸਾਰੇ ਇਕੱਠੇ ਹੋਏ ਹਾਂ। ਹਿੰਦੂ ਕੌਂਸਲ ਆਫ ਕੀਨੀਆ ਵਾਲੇ ਵੀ ਆਏ ਹਨ। ਸ. ਤਰਲੋਕ ਸਿੰਘ ਨੰਦੜਾ ਇਸ ਸੰਸਥਾ ਦੇ ਚੇਅਰਮੈਨ ਰਹਿ ਚੁਕੇ ਹਨ। ਉਹਨਾਂ ਨਾਲ ਖੜੇ ਚਿਰਾ ਤੋਂ ਪ੍ਰੇਮ ਪਿਆਰ ਪਿਆ ਹੈ। ਚੰਗੀਆਂ ਰਾਵਾਂ ਸੋਚਣ ਲਈ ਅਸੀਂ ਇਕੱਠੇ ਹੁੰਦੇ ਹਾਂ। ਸਰਦਾਰ ਵਿਨੋਪਾਲ ਸਿੰਘ ਜੀ ਨੇ ਸਾਰੀ ਸਿਆਸਤ, ਸਾਰਾ ਧਰਮ ਇਕੱਠਾ ਕਰਕੇ ਰਖ ਦਿਤਾ ਹੈ। ਅੱਜ ਹਿੰਦੂ ਕੌਂਸਲ ਆਫ਼ ਕੀਨੀਆ ਦੇ ਚੇਅਰਮੈਨ ਸ੍ਰੀ ਪਿੰਡੋਲੀਆ ਜੀ (ਡੇਰੇ) ਆਏ ਸਨ। ਉਹਨਾਂ ਵੀ ਬਹੁਤ ਸਾਰੀਆਂ ਗੱਲਾਂ ਕੀਤੀਆਂ ਤੇ ਮੈਂ ਕਿਹਾ ਸੀ ਕਿ ਸਤਿਗੁਰੂ ਹੀ ਕਿਰਪਾ ਕਰਕੇ ਸਾਡੇ ਤੋਂ ਕੰਮ ਕਰਵਾ ਲੈਂਦੇ ਹਨ। ਜੋ

ਤੁਸੀਂ ਆਖਿਆ ਹੈ ਮੈਂ ਅਰਦਾਸ ਕਰਦਾ ਹਾਂ ਸਤਿਗੁਰਾਂ ਦੇ ਚਰਨਾਂ ਵਿਚ, ਤੁਸੀਂ ਵੀ ਕਰੋ ਕਿ ਸਤਿਗੁਰੂ ਕਿਰਪਾ ਕਰਨ ਜਿਸ ਤਰ੍ਹਾਂ ਦੇ ਤੁਸੀਂ ਆਖਿਆ ਹੈ ਉਸ ਤਰ੍ਹਾਂ ਦੇ ਅਸੀਂ ਬਣ ਸਕੀਏ। ਸਤਿਗੁਰਾਂ ਦੇ ਪੂਰਨਿਆਂ ਤੇ ਚਲ ਸਕੀਏ।...ਅਸੀਂ ਹਿੰਦੂ ਰਹੀਏ, ਸਿੱਖ ਰਹੀਏ, ਮੁਸਲਮਾਨ ਰਹੀਏ, ਈਸਾਈ ਰਹੀਏ, ਪਰ ਅਸੀਂ ਭਾਰਤੀ ਬਣ ਸਕੀਏ, ਹਿੰਦੁਸਤਾਨੀ ਰਹੀਏ। ਭਾਰਤ ਦੀ ਸੰਸਕ੍ਰਿਤੀ ਦਾ ਲੋਕਾਂ ਤੇ ਇਹ ਅਸਰ ਹੋਵੇ ਕਿ ਉਹਨਾਂ ਦੇ ਮਨ ਵਿਚ ਜੋ ਬੁਖਲਾਹਟ ਜਾਂ ਅਸ਼ਾਂਤੀ ਹੈ ਉਹ ਨਿਕਲ ਜਾਵੇ ਅਤੇ ਸ਼ਾਂਤੀ ਹੋਵੇ। ਅਪਣੀ ਸੰਸਕ੍ਰਿਤੀ ਤੇ ਪਹਿਰਾਵੇ ਉਤੇ ਪੂਰਾ ਉਤਰਨ ਦੀ ਮਿਸਾਲ ਦਿੰਦਿਆਂ ਆਪ ਜੀ ਨੇ ਕਿਹਾ ਕਿ ਸੁਰਿੰਦਰ ਸਿੰਘ ਮਨਚੰਦਾ ਨੇ ਆਪਣਾ ਲੜਕਾ ਗੁਰਮੁਖ ਸਿੰਘ ਕਨੇਡਾ ਭੇਜਿਆ ਸੂਬਾ ਰੇਸ਼ਮ ਸਿੰਘ ਕੋਲ। ਸੂਬਾ ਰੇਸ਼ਮ ਸਿੱਘ ਨੂੰ ਕਿਸੇ ਵੇਲੇ ਕਿਹਾ ਗਿਆ ਕਿ ਤੂੰ ਯੂਰਪੀਨ ਢੰਗ ਦੇ ਕਪੜੇ ਪਾ ਉਸ ਕਿਹਾ ਕਿ ਮੈਂ ਨਾਮਧਾਰੀ ਢੰਗ ਦੇ ਕਪੜੇ ਹੀ ਪਾਵਾਂਗਾ। ਛੇ ਮਹੀਨੇ ਉਸ ਨੇ ਬਨੈਣ ਨਾਲ ਕੰਮ ਕੀਤਾ ਤਾਂ ਜਾ ਕੇ ਉਸ ਨੂੰ ਕਿਹਾ ਗਿਆ ਕਿ ਤੂੰ ਆਪਣੇ ਕਪੜੇ ਪਾ ਸਕਦਾ ਹੈ। ਗੁਰਮੁਖ ਸਿੰਘ ਨੇ ਉਥੇ ਪੜ੍ਹਾਈ ਕੀਤੀ। ਅਮਰੀਕਾ ਹਵਾਈ ਜਹਾਜ਼ ਚਲਾਉਣਾ ਸਿਖਿਆ, ਸਤਿਗੁਰੂ ਮਨ ਤੇ ਵਸੇ ਅਤੇ ਇਹਨਾਂ ਕਪੜਿਆਂ ਵਿਚ ਰਿਹਾ। ਸਾਡੀ ਹਾਕੀ ਦੀ ਬੱਚਿਆਂ ਦੀ ਟੀਮ ਜਿੱਤਦੀ ਸੀ ਤੇ ਲੋਕ ਕਹਿੰਦੇ ਸਨ ਇਹਨਾਂ ਦੇ ਗੜਵਿਆਂ ਵਿਚ ਮੰਤਰ ਵਾਲਾ ਪਾਣੀ ਹੈ।

ਅਸੀਂ ਮੈਂਬਰ, ਪ੍ਰਧਾਨ, ਸਕੱਤਰ, ਐਮ.ਐਲ.ਏ. ਬਣ ਜਾਈਏ—ਪਰ ਇਕ ਮੈਂਬਰਸ਼ਿਪ ਜ਼ਰੂਰ ਵਧਾਓ। ਨਾਮ ਸਿਮਰਨ ਵਾਲੇ ਪਾਸੇ ਜ਼ਰੂਰ ਲਗੀਏ। ਲੰਡਨ ਵਿਚ ਕੈਨੇਡਾ ਵਿਚ, ਸ੍ਰੀ ਭੈਣੀ ਸਾਹਿਬ ਵਿਚ ਬੱਚੇ ਹਨ ਜੋ ਸਵੇਰੇ ਦੋ ਵਜੇ ਉਠ ਕੇ ਬਾਦ ਵਿਚ ਨਾਮ ਸਿਮਰਨ ਵਿਚ ਲੀਨ ਹੁੰਦੇ ਹਨ।...ਸਤਿਗੁਰਾਂ ਨੇ ਭਾਰਤ ਨੂੰ ਅਜ਼ਾਦ ਕਰਾਉਣ ਤੋਂ ਪਹਿਲਾਂ ਮਨ ਦੇ ਵਿਅਸਨਾਂ ਤੋਂ ਮੁਕਤ ਕਰਵਾਇਆ ਅਤੇ ਮਲੇਰਕੋਟਲੇ ਵਿਚ ਵਰਿਆਮ ਸਿੰਘ ਮਧਰੇ ਕੱਦ ਦੇ ਬਾਵਜੂਦ ਤੋਪਾਂ ਅਗੇ ਸ਼ਹੀਦ ਹੋਇਆ। ਬਿਸ਼ਨ ਸਿੰਘ ਨੇ ਅੰਗਰੇਜ਼ ਦੀ ਦਾੜ੍ਹੀ ਫੜੀ ਤੇ ਸ਼ਹੀਦ ਕੀਤਾ ਗਿਆ। ਬਾਬਾ ਸੋਹਣ ਸਿੰਘ ਭਕਨਾ ਕੋਲ ਮੈਂ ਗਿਆ। ਉਹਨਾਂ ਕਿਹਾ—"ਆਹ ਆਜ਼ਾਦੀ ਨਹੀਂ ਆਜ਼ਾਦੀ ਤਾਂ ਉਹ ਸੀ, ਜੋ ਸਤਿਗੁਰੂ ਰਾਮ ਸਿੰਘ ਜੀ ਨੇ ਦਵਾਈ। ਜਿਹਦੇ ਵਿਚ ਲੋਭ ਲਾਲਚ ਨਹੀਂ ਸੀ।" ਸਾਡੀ ਹਾਲਤ ਇਹ ਹੈ -

ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ।
ਮਾਇਆ ਗਈ ਤਬ ਰੋਵਨੁ ਲਗਤੁ ਹੈ।

ਮੈਂ ਬੇਨਤੀ ਕਰਦਾ ਹਾਂ ਕਿ ਸਾਰਿਆਂ ਦਾ ਅਦਬ ਸਤਿਕਾਰ ਕਰਦੇ ਹੋਏ ਆਪਣੇ ਆਪਣੇ ਧਰਮ ਵਿਚ ਰਹਿੰਦੇ ਹੋਏ ਪੂਰੇ ਦ੍ਰਿੜ੍ਹ ਵਿਸ਼ਵਾਸ ਨਾਲ ਤੁਰੋ। ਤੇ ਨਾਮ ਜਪਿਆ ਕਰੋ। ਰੱਬ ਦਾ ਨਾਮ ਅਤੇ ਅੰਮ੍ਰਿਤ ਵੇਲਾ ਸਭ ਦਾ ਸਾਂਝਾ ਹੈ। ਭਜਨ ਕਰੋ, ਅਰਦਾਸ ਕਰੋ ਅਤੇ ਬਖਸ਼ਿਸ਼ ਮੰਗੋ ਸਤਿਗੁਰਾਂ ਤੋਂ। ਭਜਨ ਬਾਣੀ ਤਗੜੇ ਹੋ ਕੇ ਸਾਰੇ ਜਣੇ ਕਰੀਏ ਤਾਂ ਕਿ ਸਾਡੀ ਜੀਵਨ ਯਾਤਰਾ ਸਫਲ ਹੋਵੇ। ਮੈਂ ਹਿੰਦੂ ਕੌਂਸਲ ਦਾ ਧੰਨਵਾਦ ਕਰਦਾ ਹਾਂ ਅਤੇ ਸਿਖ ਸੰਸਥਾਵਾਂ ਦਾ ਜਿਨ੍ਹਾਂ ਇਥੇ ਦਰਸ਼ਨ ਦਿਤੇ ਹਨ। ਹਿੰਦੂ ਸਿੱਖ ਦੋ ਨਹੀਂ, ਨਫ਼ਰਤ ਮਨ 'ਚੋਂ ਕੱਢਕੇ ਪ੍ਰੇਮ ਕਰੋ ਪਿਆਰ ਕਰੋ।...

ਸਤਿਗੁਰੂ ਜੀ ਦੇ ਉਪਦੇਸ਼ ਬਾਅਦ ਬਾਹਰੋਂ ਆਏ ਸਾਰੇ ਨੇਤਾਵਾਂ ਨੇ ਪ੍ਰੇਮ-ਪੂਰਬਕ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਖੁਸ਼ੀਆਂ ਪ੍ਰਾਪਤ ਕੀਤੀਆਂ।

ਬਾਅਦ ਵਿਚ ਗੁਰੂ ਕਾ ਲੰਗਰ ਆਪਣੇ ਅਨੰਦਮਈ ਸੁਆਦ ਕਰਕੇ ਸਭ ਨੂੰ ਹੋਰ ਵੀ ਸੰਤੁਸ਼ਟ ਕਰ ਰਿਹਾ ਸੀ।

## ਤਨਜ਼ਾਨੀਆ ਨੂੰ

ਦੋ ਰਾਤਾਂ ਨੈਰੋਬੀ ਵਿਚ ਰਹਿਕੇ ੨੭ ਜੁਲਾਈ ਸਵੇਰੇ ਸਵੇਰੇ ਤਨਜ਼ਾਨੀਆ ਜਾਣ ਦੀ ਤਿਆਰੀ ਸੀ। ਤਨਜ਼ਾਨੀਆ ਕੀਨੀਆ ਦੇ ਦੱਖਣ ਵਿਚ ਗਵਾਂਢੀ ਦੇਸ਼ ਹੈ। ਕਿਸੇ ਸਮੇਂ ਈਸਟ ਅਫਰੀਕਾ ਵਿਚ ਯੂਗੰਡਾ, ਕੀਨੀਆ, ਟਾਂਗਾਨੀਕਾ ਇਕੋ ਹੀ ਦੇਸ਼ ਦੇ ਹਿੱਸੇ ਸਨ। ਹੁਣ ਇਹ ਵਖਰੇ ਵਖਰੇ ਆਜ਼ਾਦ ਦੇਸ਼ ਹਨ। ਪੁਰਾਣਾ ਟਾਂਗਾਨੀਕਾ ਹੀ ਹੁਣ ਤਨਜ਼ਾਨੀਆ ਦੇਸ਼ ਹੈ। ਇਹਨਾਂ ਵਿਚ ਬਹੁਤ ਸਾਰੇ ਭਾਰਤੀ ਖਾਸ ਕਰਕੇ ਪੰਜਾਬੀ ਰਾਮਗੜੀਏ ਕੋਈ ਸੌ ਸਾਲ ਪਹਿਲਾਂ ਗਏ ਸਨ। ਉਥੇ ਨਵੀਆਂ ਬਣ ਰਹੀਆਂ ਰੇਲਾਂ ਵਿਛਾਉਣ ਵਾਸਤੇ।

ਇਸ ਤੋਂ ਇਲਾਵਾ ਗੁਜਰਾਤ ਦੇ ਇਲਾਕੇ ਕੱਛ ਦੇ ਵਸਨੀਕ ਜਿਨ੍ਹਾਂ ਨੂੰ ਕੱਛੀ ਵੀ ਕਿਹਾ ਜਾਂਦਾ ਹੈ ਸੌਦਾਗਿਰੀ ਲਈ ਸਭ ਦੁਨੀਆ 'ਚ ਗਏ। ਇਥੇ ਵੀ ਭਾਰੀ ਗਿਣਤੀ ਵਿਚ ਪੁਜੇ ਹੋਏ ਹਨ। ਅੱਜ ਕਲ੍ਹ ਉਥੇ ਵਸਦੇ

ਭਾਰਤੀਆਂ ਦੀਆਂ ਕਈ ਪੀੜ੍ਹੀਆਂ ਹੀ ਉਥੇ ਜੰਮੀਆਂ ਪਲੀਆਂ ਹਨ। ਹੁਣ ਉਥੇ ਇਹ ਬਹੁਤ ਖੁਸ਼ਹਾਲ ਜ਼ਿੰਦਗੀ ਜੀਅ ਰਹੇ ਹਨ। ਕਈ ਕਈ ਏਕੜਾਂ ਵਿਚ ਬਣੀਆਂ ਕੋਠੀਆਂ, ਨੌਕਰ-ਚਾਕਰਾਂ ਦੀ ਲੰਮੀ ਸੂਚੀ, ਕਈ ਪ੍ਰਕਾਰ ਦੀਆਂ ਕਾਰਾਂ ਵਾਲੇ, ਵਡੇ ਵਡੇ ਕਾਰਖਾਨੇ ਅਤੇ ਵਿਉਪਾਰ ਕੇਂਦਰਾਂ ਦੇ ਮਾਲਕ। ਯੁਗੰਡਾ ਵਿਚ ਭਾਰਤੀਆਂ ਦਾ ਉਸ ਦੇਸ਼ ਦੀ ਆਰਥਿਕਤਾ ਉਤੇ ਲਗ ਭਗ ਕਬਜ਼ਾ ਸੀ। ਕਈ ਸਾਲ ਪਹਿਲਾਂ ਉਥੋਂ ਦੇ ਨਵੇਂ ਸ਼ਾਸਕ ਈਦੀ ਅਮੀਨ ਨੇ ਇਕ ਹੁਕਮ ਨਾਲ ਰਾਤੋ-ਰਾਤ ਇਹਨਾਂ ਭਾਰਤੀਆਂ ਨੂੰ ਘਰੋਂ ਬੇਘਰ ਕਰ ਦਿਤਾ ਸੀ। ਰਾਤੋ ਰਾਤ ਇਹ ਰਾਓ ਤੋਂ ਰੰਕ ਬਣ ਗਏ ਸਨ। ਅਮੀਨ ਤੋਂ ਬਾਦ ਯੁਗੰਡਾ ਦੀ ਸਰਕਾਰ ਨੇ ਫੈਸਲਾ ਬਦਲਿਆ ਅਤੇ ਭਾਰਤੀਆਂ ਨੂੰ ਵਾਪਸ ਸੱਦਿਆ ਪਰ ਇਕ ਵਾਰ ਪੁਟੀਆਂ ਜੜ੍ਹਾਂ ਲਾਉਣੀਆਂ ਮੁਸ਼ਕਲ ਹਨ ਪਰ ਅੱਜ ਵੀ ਉਥੋਂ ਦੇ ਲੋਕ ਯੁਗੰਡਾ ਨੂੰ ਯਾਦ ਕਰਦੇ ਹਨ ਅਤੇ ਉਸ ਦੀ ਰਾਜਧਾਨੀ ਕੰਪਾਲਾ ਦੀ ਖੂਬਸੂਰਤੀ ਦਾ ਵਾਰ ਵਾਰ ਜ਼ਿਕਰ ਕਰਦੇ ਹਨ। ਇਹਨਾਂ ਦੇਸ਼ਾਂ ਦੀਆਂ ਰਾਜਧਾਨੀਆਂ ਕੰਪਾਲਾ, ਨੈਰੋਬੀ ਏਨੀਆਂ ਖੂਬਸੂਰਤ ਸਨ ਕਿ ਇਹਨਾਂ ਦੇਸ਼ਾਂ ਦੇ ਕਬਾਇਲੀ ਸਭਿਆਚਾਰ ਵਾਲੇ ਜੰਗਲਾਂ ਵਿਚ ਵਸਦੇ ਲੋਕ ਇਹਨਾਂ ਸ਼ਹਿਰਾਂ ਨੂੰ ਵੇਖ ਵੇਖ ਕੇ ਰੱਬ ਦੀ ਸਿਰਜਨਾ ਸਮਝਦੇ ਰਹੇ ਅਤੇ ਇਹਨਾਂ ਨੂੰ ਬਨਾਉਣ ਵਾਲੇ ਅੰਗਰੇਜ਼ ਹਾਕਮਾਂ ਨੂੰ ਰੱਬ ਦੇ ਪ੍ਰਤੀਨਿਧ। ਉਂਝ ਵੀ ਇਹਨਾਂ ਦੇਸ਼ਾਂ ਦੇ ਧੁਰ ਜੰਗਲਾਂ ਦੇ ਅੰਦਰ ਜਾ ਜਾ ਕੇ ਈਸਾਈ ਪਰਚਾਰਕਾਂ ਨੇ ਇਹਨਾਂ ਲੋਕਾਂ ਨੂੰ ਈਸਾਈਅਤ ਦੇ ਲੜ ਲਾਇਆ ਸੀ ਅਤੇ ਅੰਗਰੇਜ਼ਾਂ ਦੇ ਬਣਾਏ ਇਹ ਖੂਬਸੂਰਤ ਸ਼ਹਿਰ ਇਸ ਗੱਲ ਦਾ ਪ੍ਰਮਾਣ ਸਨ ਕਿ ਸਚਮੁੱਚ ਗੋਰੇ ਲੋਕ ਰੱਬ ਦੇ ਪੁੱਤ ਹੀ ਹਨ। ਅਸਾਂ ਕੰਪਾਲਾ ਤਾਂ ਨਹੀਂ ਦੇਖਿਆ ਪਰ ਨੈਰੋਬੀ ਦੀ ਯਾਤਰਾ ਅਗੇ ਵੀ ਕੀਤੀ ਹੈ। ਇਹ ਸ਼ਹਿਰ ਇੰਜ ਸੀ ਜਿਵੇਂ ਨਹਾ ਧੋ ਕੇ ਦੁਲਹਨ ਬੈਠੀ ਹੋਵੇ। ਸੜਕਾਂ ਏਨੀਆਂ ਪਧਰੀਆਂ ਏਨੀਆਂ ਸਾਫ ਕਿ ਜਿਵੇਂ ਹੁਣੇ ਹੀ ਬਹਾਰੀ ਦਿਤੀ ਹੋਵੇ। ਨੰਗੇ ਮਲੂਕ ਪੈਰਾਂ ਨਾਲ ਤੁਰੋ ਤਾਂ ਵੀ ਪਤਾ ਨਾ ਲਗੇ। ਸੜਕਾਂ ਦੇ ਨਾਲ ਨਾਲ ਘਾਹ ਦੀ ਪੱਟੀ ਅਤੇ ਨਾਲ ਨਾਲ ਲੰਮੇ ਦਰਖਤਾਂ ਦੀਆਂ ਕਤਾਰਾਂ ਜਿਵੇਂ ਝੜ ਪੂੰਝ ਕੇ ਰਖੀਆਂ ਹੋਣ। ਆਸਮਾਨ ਛੋਹੰਦੀਆਂ ਇਮਾਰਤਾਂ ਅਤੇ ਬਰਦਾਸ਼ਤ ਕਰਨ ਵਾਲਾ ਮੌਸਮ। ਮਾੜੀ ਮਾੜੀ ਹਲਕੀ ਠੰਢ ਵਾਲਾ।

### ਸੁੰਦਰਤਾ ਵਿਚ ਫਰਕ

ਸੰਨ ੧੯੯੫ ਵਿਚ ਯਾਤਰਾ ਕੀਤੀ ਸੀ ਉਦੋਂ ਨੈਰੋਬੀ ਦੀ ਸੁੰਦਰਤਾ ਵੇਖੀ ਸਲਾਹੀ ਤਾਂ ਦਸਿਆ ਗਿਆ ਕਿ ਹੁਣ ਬਹੁਤ ਫਰਕ ਪੈ ਗਿਆ ਹੈ। ਕਹਿਣ ਤੋਂ ਭਾਵ ਸੀ ਕਿ ਅੰਗ੍ਰੇਜ਼ਾਂ ਦੇ ਜਾਣ ਬਾਦ ਪਿਆ ਹੈ। ਉਦੋਂ ਅਸੀਂ ਤਨਜ਼ਾਨੀਆ ਦੀ ਰਾਜਧਾਨੀ ਦਾਰਾਸਲਾਮ ਕਈ ਦਿਨ ਰਹੇ ਸੀ। ਨਾਮਧਾਰੀਆਂ ਦਾ ਹੋਲਾ ਮਹੱਲਾ ਸਮਾਗਮ ਉਥੇ ਵੀ ਹੋਇਆ ਸੀ। ਸਰਕਾਰ ਸੋਸ਼ਲਿਸਟ ਸੀ। ਮਕਾਨਾਂ ਦਾ ਵੀ ਕੌਮੀਕਰਨ ਹੋਇਆ ਸੀ। ਕਿਸੇ ਮਕਾਨ ਤੇ ਕਲੀ ਨਹੀਂ ਸੀ ਹੋਈ, ਸੜਕਾਂ ਟੁੱਟੀਆਂ ਪਈਆਂ ਸਨ, ਜਾਂ ਆਰਥਿਕਤਾ ਟੁੱਟੀ ਪਈ ਸੀ। ਨੈਰੋਬੀ ਵਿਚ ਜੇ ਕੋਈ ਸੜਕ ਟੁੱਟੀ ਹੁੰਦੀ ਤਾਂ ਉਸ ਨੂੰ ਦਾਰਾਸਲਾਮ ਰੋਡ ਆਖ ਕੇ ਮਖੌਲ ਕੀਤਾ ਜਾਂਦਾ ਸੀ। ਇਸ ਵਾਰ ਵੇਖਿਆਂ ਕਿ ਨੈਰੋਬੀ ਦੀਆਂ ਬਹੁਤੀਆ ਸੜਕਾਂ ਦਾਰਾਸਲਾਮ ਰੋਡ ਹੀ ਬਣੀਆਂ ਹੋਈਆਂ ਸਨ ਭਾਵ ਟੁੱਟੀਆਂ ਹੋਈਆਂ ਥਾਂ ਥਾਂ ਟੋਏ ਪਏ ਹੋਏ ਅਤੇ ਸੜਕਾਂ ਦੀ ਸਫਾਈ ਸੁਪਨਾ ਬਣੀ ਹੋਈ। ਹੁਣ ਸ਼ਾਇਦ ਮਸਲੇ ਹੋਰ ਸਨ। ਜਦੋਂ ਤਨਜ਼ਾਨੀਆਂ ਵਲ ਕੂਚ ਕਰਨ ਲਗੇ ਤਾਂ ਮਨ ਵਿਚ ਖਿਆਲ ਆਇਆ ਕਿ ਜੇ ਨੈਰੋਬੀ ਦੀਆਂ ਸੜਕਾਂ ਦਾ ਆਹ ਹਾਲ ਹੈ ਤਾਂ ਦਾਰਾਸਲਾਮ ਕੀ ਹੋਊ। ਪਰ ਅਫਰੀਕਾ ਦੇਸ਼ਾਂ ਵਿਚ ਸੜਕਾਂ ਤੋਂ ਜ਼ਿਆਦਾ ਉਸ ਦਾ ਆਲਾ-ਦੁਆਲਾ, ਜੰਗਲ ਅਤੇ ਉਜਾੜਾਂ ਦੇ ਦ੍ਰਿਸ਼ ਸਚਮੁੱਚ ਮਾਨਣ ਵਾਲੇ ਹੁੰਦੇ ਹਨ।

### ਨਵਾਂਗਾ ਬਾਰਡਰ

ਅਸੀਂ ਕੀਨੀਆ ਬਾਰਡਰ ਦੇ ਲਾਗੇ ਹੀ ਵਸੇ ਤਨਜ਼ਾਨੀਆ ਦੇ ਸ਼ਹਿਰ ਆਰੂਸ਼ਾ ਜਾਣਾ ਸੀ। ਕਾਰਾਂ ਰਾਹੀਂ ਹੀ ਸਾਰੇ ਕਾਫ਼ਲੇ ਨੇ ਜਾਣਾ ਸੀ। ਕੋਈ ਤਿੰਨ ਕੁ ਘੰਟੇ ਬਾਅਦ 'ਨਵਾਂਗਾ ਬਾਰਡਰ' ਆਉਣਾ ਸੀ, ਜਿਥੋਂ ਆ ਕੇ ਤਨਜ਼ਾਨੀਆ ਦੀ ਸੰਗਤ ਨੇ ਆਪਣੀਆਂ ਗੱਡੀਆਂ ਤੇ ਅੱਗੇ ਲੈ ਜਾਣਾ ਸੀ। ਸੋ ਅਸੀਂ ਲੰਗਰ ਪਾਣੀ ਛਕਕੇ ਕਾਰਾਂ ਦੇ ਕਾਫ਼ਲੇ ਤੇ ਚਲ ਪਏ। ਸਤਿਗੁਰੂ ਜੀ ਦੀ ਗੱਡੀ ਅੱਗੇ ਸੀ ਅਤੇ ਕੋਈ ਦਸ ਕਾਰਾਂ ਦਾ ਕਾਫ਼ਲਾ ਉਨ੍ਹਾਂ ਦੇ ਪਿੱਛੇ ਚਲ ਪਿਆ। ਸ਼ਹਿਰ ਤੋਂ ਬਾਹਰ ਸੜਕ ਤੇ ਆਵਾਜਾਈ ਘੱਟ ਹੀ ਸੀ। ਸਫ਼ਰ ਸੁਹਾਵਣਾ ਲੱਗ ਰਿਹਾ ਸੀ। ਦੂਰ ਦੂਰ ਤਕ ਦਿਸਦੇ ਮੈਦਾਨਾਂ ਬੀਆਬਾਨਾਂ ਵਿਚੋਂ ਅਸੀਂ ਜਾ ਰਹੇ ਸਾਂ ਪਰ ਪਿਛਲੀ ਯਾਤਰਾ ਨਾਲੋਂ ਫਰਕ ਇਹ ਦਿਸਿਆ ਕਿ ਹੁਣ ਅਗੇ ਨਾਲੋਂ ਘਟ ਉਜਾੜਾਂ ਦਿਸੀਆਂ। ਹਰਿਆਵਲ ਖੇਤੀ ਦੀ ਜਾਂ ਦਰਖਤਾਂ ਦੀ ਵੱਧ ਸੀ। ਰੌਣਕਾਂ ਵੀ ਵਧ ਸਨ। ਕਿਤੇ ਕਿਤੇ ਸਕੂਲ ਵੀ ਨਜ਼ਰੀਂ ਪੈਂਦੇ ਸਨ। ਦੋ ਮੁਲਕਾਂ ਦੇ ਬਾਰਡਰ

ਦੀ ਗੱਲ ਚਲਦੀ ਹੈ ਤਾਂ ਸਾਨੂੰ 'ਵਾਹਗਾ ਬਾਰਡਰ' ਯਾਦ ਆਉਂਦਾ ਹੈ—ਖੂਬਸੂਰਤ ਵਰਦੀਆਂ 'ਚ ਪਹਿਰਾ ਦੇ ਰਹੇ ਪੁਲੀਸ ਦੇ ਜਵਾਨਾਂ ਵਾਲਾ, ਗੇਟ ਵਾਲਾ, ਅਤੇ ਘੋਖਦੀਆਂ ਨਜ਼ਰਾਂ ਵਾਲਾ – ਪਰ ਨਵਾਂਗਾ ਬਾਰਡਰ ਅਜਿਹਾ ਨਹੀਂ। ਜੇ ਉਥੇ ਇਕ ਬੋਰਡ ਨਾ ਲੱਗਾ ਹੋਵੇ ਕਿ "ਹੁਣ ਤੁਸੀਂ ਤਨਜ਼ਾਨੀਆ ਵਿਚ ਦਾਖਲ ਹੋ ਰਹੇ ਹੋ" ਤਾਂ ਪਤਾ ਹੀ ਨਾ ਲੱਗੇ ਕਿ ਇਹ ਬਾਰਡਰ ਲਾਈਨ ਹੈ। ਖ਼ੈਰ ! ਬਾਰਡਰ ਤੇ ਤਨਜ਼ਾਨੀਆ ਦੀ ਸੰਗਤ ਸੁਆਗਤ ਹਿਤ ਖੜ੍ਹੀ ਸੀ। ਆਰੂਸ਼ਾ, ਮੋਸ਼ੀ ਅਤੇ ਧੁਰ ਦਾਰਾਸਲਾਮ ਤੋਂ ਵੀ ਸੰਗਤ ਆਈ ਹੋਈ ਸੀ। ਉਹ ਹਾਰ ਲੈ ਕੇ ਆਏ ਸਨ। ਮਿਸੀ-ਮਿਸੀ ਧੁੱਪ ਸੀ। ਸਤਿਗੁਰੂ ਜੀ ਦੀ ਗੱਡੀ ਦੂਰੋਂ ਦਿਸੀ ਤਾਂ ਇਕ ਹੁੱਲਾਸ, ਉਤਸਾਹ ਪੈਦਾ ਹੋ ਗਿਆ। ਪਤਾ ਨਹੀਂ ਕਿੰਨੀ ਦੇਰ ਬਾਅਦ ਇਹਨਾਂ ਲੋਕਾਂ ਨੂੰ ਸਤਿਗੁਰਾਂ ਦੇ ਦਰਸ਼ਨ ਹੋ ਰਹੇ ਸਨ। ਇਹ ਦਰਸ਼ਨਾਂ ਦੀਆਂ ਪਿਆਸੀਆਂ ਰੂਹਾਂ ਸਨ। ਆਪਣੇ ਦੇਸ਼ ਤੋਂ ਦੂਰ ਜਾ ਕੇ ਬੈਠੇ ਇਹ ਲੋਕ ਮਾਇਆ ਜਾਇਦਾਦ ਵਲੋਂ ਤਾਂ ਸਮ੍ਰਿਧ ਲੋਕ ਸਨ, ਪਰ ਰੂਹ ਦੀ ਪਿਆਸ ਕੌਣ ਬੁਝਾਏ ? ਇਹ ਅੱਜ ਮੌਕਾ ਮਿਲ ਰਿਹਾ ਸੀ। ਇਹ ਲੋਕ ਕਦੋ ਦੇ ਉਡੀਕਦੇ ਸਨ—ਕਦੋਂ ਸਤਿਗੁਰੂ ਜੀ ਆਉਂਦੇ ਹਨ ? ਆ ਰਹੇ ਹਨ ..ਨਹੀਂ ਆ ਰਹੇ, ਆ ਰਹੇ ਹਨ...ਆ ਗਏ ਹਨ ! ਅਤੇ ਲਓ ਔਹ ਆ ਗਏ !! ਇਹਨਾਂ .ਲੋਕਾਂ ਦੀ ਇਸ ਮਿਲਣੀ ਵਿਚ ਮਿਲੀ ਭਾਵੁਕਤਾ ਦਾ ਅੰਦਾਜ਼ਾ ਏਧਰ ਬੈਠੇ ਲੋਕ ਨਹੀਂ ਲਾ ਸਕਦੇ। ਨਾਮਧਾਰੀ ਸਮਾਜ ਵਿਚ ਸਭ ਤੋਂ ਵੱਡਾ ਲਕਸ਼ ਸਭ ਤੋਂ ਵੱਡੀ ਤ੍ਰਿਪਤੀ 'ਗੁਰੂ ਦਰਸ਼ਨ' ਹਨ। ਬਾਕੀ ਸਭ ਗੱਲਾਂ ਇਸ ਤੋਂ ਹੇਠ ਹਨ। ਕਿਵੇਂ ਇਹ ਲੋਕ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਪਹਿਲੀ ਝਲਕ ਨਾਲ ਸਰਸ਼ਾਰ ਹੋਏ ? ਕਿਵੇਂ ਉਨ੍ਹਾਂ ਆਪਣੇ ਜਨਮ ਨੂੰ ਧੰਨ ਸਮਝਿਆ ? ਕਿਵੇਂ ਉਹਨਾਂ ਹਾਰ ਪਾ ਪਾ ਕੇ ਸੁਆਗਤ ਕੀਤਾ ? ਕਿਵੇਂ ਗੁਰੂ ਚਰਨਾਂ ਤੇ ਸੀਸ ਰਖ ਰਖ ਕੇ ਧੰਨ ਹੋਏ। ਇਹ ਸਭ ਬਿਆਨ ਕਰਨ ਵਾਸਤੇ ਸ਼ਬਦ ਊਣੇ ਹਨ। 'ਆਤਮਾ' ਦੀ ਗੱਲ ਆਤਮਾ ਅਨੁਭਵ ਕਰ ਸਕਦੀ ਹੈ, 'ਕਲਮ' ਨਹੀਂ। ਪਰ ਆਪਣੇ ਆਪ ਨੂੰ ਉਸ ਵਕਤ ਇਹ ਸੋਚਦਿਆਂ 'ਧੰਨ' ਜ਼ਰੂਰ ਸਮਝਿਆ ਕਿ ਕੈਸੇ ਕੈਸੇ ਸਮਿਆਂ ਨੂੰ ਨੇੜਿਓਂ ਵੇਖਣ ਦਾ ਅਵਸਰ ਮਿਲਿਆ ਹੈ। ਇਸ ਤੋਂ ਚੰਗੇ ਭਾਗਾਂ ਦੀ ਗੱਲ ਹੋਰ ਕੀ ਹੋ ਸਕਦੀ ਹੈ। ਸਤਿਗੁਰੂ ਜੀ ਨੂੰ ਪ੍ਰਣਾਮ ਨਾਮਧਾਰੀ ਸੰਗਤ ਨੇ ਵੀ ਕੀਤੀ ਅਤੇ ਉਥੋਂ ਦੇ ਅਧਿਕਾਰੀਆਂ ਨੇ ਵੀ। ਆਮ ਲੋਕ ਕਾਲੇ ਰੰਗ ਵਾਲੇ ਉਥੋਂ ਦੇ ਜੱਦੀ ਵਸਨੀਕ ਪੱਬਾਂ ਭਾਰ ਹੋਕੇ ਨਜ਼ਾਰਾ ਵੇਖਣ ਦਾ ਜਤਨ ਕਰ ਰਹੇ ਸਨ।

ਅ ੀ ਬਾਰਡਰ ਲੰਘ ਕੇ ਨਵੀਆਂ ਆਈਆਂ ਗੱਡੀਆਂ ਤੇ ਬੈਠੇ। ਸਾਡੇ ਪਾਸਪੋਰਟ ਤੇ ਮੋਹਰਾਂ ਪਰਬੰਧਕਾਂ ਨੇ ਆਪ ਹੀ ਲੁਆਈਆਂ, ਅਸੀਂ ਕੇਵਲ ਕਾਰਾਂ ਹੀ ਬਦਲੀਆਂ। ਅਗਲੇ ਸਫਰ ਵਾਸਤੇ ਅਸੀਂ ਕਾਰ ਦੀ ਥਾਂ ਮਿਨੀ ਬੱਸ ਦੇ ਸਫਰ ਨੂੰ ਪਸੰਦ ਕੀਤਾ ਕਿਉਂਕਿ ਇਥੇ ਸੰਗਤਾਂ ਵਿਚ ਕਲਾਕਾਰ ਅਤੇ ਹੋਰ ਬਹੁਤ ਸਾਰੇ ਗੁਣੀ ਜਨ ਸਵਾਰ ਸਨ। ਬੈਠਣ ਲਈ ਥਾਂ ਵੀ ਖੁਲੀ ਸੀ। ਇਥੇ ਹੀ ਜਲ ਪਾਣੀ ਵੀ ਛਕਾਇਆ ਗਿਆ। ਅਗਲਾ ਸਫਰ ਵੀ ਕੋਈ ਦੋ ਘੰਟੇ ਦਾ ਤਹਿ ਕਰਕੇ ਅਸੀਂ ਆਰੂਸ਼ਾ ਸ਼ਹਿਰ ਵਿਚ ਦਾਖਲ ਹੋਏ। ਰਾਹ ਵਿਚ ਜ਼ਮੀਨ ਉਪਜਾਊ ਸੀ ਅਤੇ ਇਥੇ ਖੇਤੀਬਾੜੀ ਅਤੇ ਹਰਿਆਵਲ ਦੀਆਂ ਝਲਕਾਂ ਪਈਆਂ। ਜਾਪਦਾ ਸੀ ਪੰਜਾਬ ਵਰਗਾ ਹੀ ਇਲਾਕਾ ਹੈ।

ਸੜਕਾਂ ਅਗੇ ਨਾਲੋਂ ਠੀਕ ਲਗੀਆਂ ਸਿਵਾਏ ਡੇਰੇ ਦੇ ਲਾਗੇ ਵਾਲੇ ਟੋਟੇ ਤੋਂ ਜੋ ਅਜੇ ਬਨਣ ਦੀ ਉਡੀਕ ਕਰ ਰਿਹਾ ਹੈ। ਜਿਥੇ ਗੱਡੀ ਦੇ ਡਰਾਈਵਰ ਦੀ ਕੁਸ਼ਲਤਾ ਅਤੇ ਸਵਾਰੀ ਦੀਆਂ ਪੱਸਲੀਆਂ ਦੀ ਮਜ਼ਬੂਤੀ ਦਾ ਟੈਸਟ ਹੁੰਦਾ ਹੈ।

ਡੇਰਾ ਸ੍ਰੀ ਮਹੇਸ਼ ਬੀ. ਅਗਰਵਾਲ ਦੀ ਵਿਸ਼ਾਲ ਕੋਠੀ ਵਿਚ ਸੀ। ਮਹੇਸ਼ ਜੀ ਸਵਰਗੀ ਸ੍ਰੀ ਬੁੱਧ ਰਾਮ ਜੀ ਦੇ ਸਪੁੱਤਰ ਹਨ। ਅਗਰਵਾਲ ਪਰਿਵਾਰ ਅਤੇ ਸੁਆਗਤ ਹਿਤ ਆਈ ਆਰੂਸ਼ਾ ਦੀ ਹੋਰ ਸੰਗਤ ਪਰਿਵਾਰ ਦੇ ਰਿਸ਼ਤੇਦਾਰ ਸਨੇਹੀਆਂ ਨੇ ਸਤਿਗੁਰੂ ਜੀ ਨੂੰ ਵਿਧੀਪੂਰਬਕ ਨਮਸਕਾਰ ਕਰਕੇ ਅਭਿਨੰਦਨ ਕੀਤਾ। ਕੀਨੀਆ ਭਾਰਤ ਤੋਂ ਆਈਆਂ ਸੰਗਤਾਂ ਲਈ ਪੂਰੀ ਸਹੂਲਤ ਵਾਲੇ ਡੇਰੇ ਲਗ ਰਹੇ ਸਨ। ਲੰਗਰ ਅਤੁਟ ਚਲ ਰਿਹਾ ਸੀ। ਇਕ ਮੇਲੇ ਦਾ ਦ੍ਰਿਸ਼ ਸੀ।

ਡੇਰੇ ਵਿਚ ਰਿਹਾਇਸ਼ ਦਾ ਵਧੀਆ ਪਰਬੰਧ ਸੀ।

### ਅਗਰਵਾਲ ਪਰਿਵਾਰ

ਆਰੂਸ਼ਾ ਵਿਚ ਲੰਮੇ ਸਮੇਂ ਤੋਂ ਸਥਾਪਤ ਅਗਰਵਾਲ ਪਰਿਵਾਰ ਪੁਰਾਣੇ ਨਾਮਧਾਰੀ ਹਨ। ਇਹਨਾਂ ਦਾ ਇਕ ਵਡੇਰਾ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਖਜ਼ਾਨਚੀ ਵੀ ਰਿਹਾ ਦਸਿਆ ਜਾਂਦਾ ਹੈ। ਪਿਛਲਾ ਪਿੰਡ ਮਾਲਵੇ ਵਿਚ ਮਾਈਸਰ ਖਾਨਾ ਹੈ। ਇਹ ਸਹਿਜਧਾਰੀ ਸਿੱਖ ਹਨ, ਅਤੇ ਮਾਨਤਾ ਕੇਵਲ ਸਤਿਗੁਰੂ ਰਾਮ

ਸਿੰਘ ਅਤੇ ਉਹਨਾਂ ਦੇ ਗੱਦੀ-ਨਸ਼ੀਨਾਂ ਨੂੰ ਦਿੰਦੇ ਹਨ । ਮੇਰੇ ਪਿਛਲੇ ਦੌਰੇ ਭਾਵ ੧੯੮੫ ਵਿਚ ਭਾਈ ਸ੍ਰੀ ਬੀਰ ਚੰਦ, ਮੋਹਨ ਲਾਲ ਅਤੇ ਲਾਲਾ ਲੇਖ ਰਾਮ ਜੀ ਦੇ ਸਾਖਿਆਤ ਦਰਸ਼ਨ ਹੋਏ ਸਨ। ਬੀਰ ਚੰਦ ਜੀ ਅਤੇ ਮੋਹਨ ਲਾਲ ਜੀ ਨੇ ਦਾੜੀ ਕੇਸ ਰਖੇ ਹੋਏ ਸਨ ਭਾਵੇਂ ਉਹਨਾਂ ਅੰਮ੍ਰਿਤ ਨਹੀਂ ਸੀ ਛਕਿਆ। ਉਹ ਦੋਵੇਂ ਭਰਾ ਸੰਸਾਰ ਤੋਂ ਵਿਦਾ ਹੋ ਚੁਕੇ ਹਨ। ਹੁਣ ਲਾਲਾ ਲੇਖ ਰਾਮ ਜੀ ਹਨ। ਸ੍ਰੀ ਤਰਸੇਮ ਲਾਲ ਜੀ ਲਾਲਾ ਬੁੱਧ ਰਾਮ ਜੀ ਪਰਿਵਾਰ ਦੇ ਪ੍ਰਾਹੁਣੇ ਹਨ ਅਤੇ ਬਹੁਤ ਸਫਲ ਕਾਰੋਬਾਰੀ ਅਤੇ ਸਤਿਗੁਰੂ ਜੀ ਦੇ ਪਰਮ ਸ਼ਰਧਾਲੂ ਹਨ। 'ਵਰਿਆਮ' ਦੇ ਵੀ ਹਿਤੈਸ਼ੀ ਹਨ। ਉਹ ਮਿਲੇ ਵੀ ਬਹੁਤ ਹਿਤ ਅਤੇ ਪਰੇਮ ਨਾਲ। ਸਾਰੇ ਪਰਿਵਾਰ ਦੇ ਅਗੋਂ ਪੁੱਤ ਪੋਤੇ, ਦੋਹਤੇ ਦੋਹਤੀਆਂ ਹਨ। ਇਸ ਤਰ੍ਹਾਂ ਇਹ ਆਰੂਸ਼ਾ ਦੀ ਨਾਮਧਾਰੀ ਸੰਗਤ ਦੀ ਗੰਢ ਹਨ। ਤਨਜ਼ਾਨੀਆ ਬਹੁਤ ਵਿਸ਼ਾਲ ਦੇਸ਼ ਹੈ ਅਤੇ ਉਥੋਂ ਦੀ ਨਾਮਧਾਰੀ ਸੰਗਤ ਦੇ ਅਹੁਦੇਦਾਰ ਵਿਚ ਸ. ਸਤਵੰਤ ਸਿੰਘ ਪਾਲਰੇ ਦਾਰਾਸਲਾਮ ਵਾਲੇ ਪ੍ਰਧਾਨ ਹਨ, ਮੀਤ ਪ੍ਰਧਾਨਾਂ ਵਿਚ ਲਾਲਾ ਪਰੇਮਪਾਲ ਅਗਰਵਾਲ, ਸ੍ਰੀ ਮਹੇਸ਼ ਬੀ ਅਗਰਵਾਲ ਅਤੇ ਸ੍ਰੀ ਜਗਜੀਤ ਰਾਏ (ਪੱਪੂ) ਹਨ। ਸਕੱਤਰ ਸ, ਨਗਿੰਦਰ ਸਿੰਘ ਮਠਾੜੂ ਹਨ ਅਤੇ ਖਜ਼ਾਨਚੀ ਸ. ਅਜਿੰਦਰ ਸਿੰਘ ਮਠਾੜੂ ਦਾਰਾਸਲਾਮ ਤੋਂ ਹਨ। ਸੋ ਇਹ ਅਗਰਵਾਲ ਪਰਿਵਾਰ ਤਨਜ਼ਾਨੀਆ ਨਾਮਧਾਰੀ ਸੰਗਤ ਦਾ ਅਹਿਮ ਭਾਗ ਹੈ। ਸੰਨ ੧੯੮੫ ਦੇ ਹੋਲੇ ਸਮੇਂ ਵੀ ਇਸ ਅਗਰਵਾਲ ਪਰਿਵਾਰ ਦੀ ਵਿਸ਼ੇਸ਼ ਭੂਮਿਕਾ ਸੀ ਅਤੇ ਹੁਣ ਵੀ ਸੇਵਾ ਵਿਚ ਸਾਰਾ ਪਰਿਵਾਰ ਮਰਦ, ਬੀਬੀਆਂ, ਬੱਚੇ ਦਿਨ ਰਾਤ ਤਤਪਰ ਸਨ।

ਇਸੇ ਹੀ ਪਰਿਵਾਰ ਦਾ ਨੌਜਵਾਨ ਸ੍ਰੀ ਜਗਜੀਤ ਰਾਏ ਪੱਪੂ ਹੈ। ਪੀੜੀਆਂ ਤੋਂ ਸਹਿਜਧਾਰੀ ਨਾਮਧਾਰੀ ਪਰਿਵਾਰ 'ਚ ਜਨਮੇ ਜਗਜੀਤ ਰਾਏ ਦਾ ਨਾਮ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਮ ਤੇ ਹੀ ਰਖਿਆ ਗਿਆ ਹੈ। ਇਹ ਤਿੰਨ ਬੱਚਿਆਂ ਦਾ ਬਾਪ ਹੈ। ਸਤਿਗੁਰੂ ਜੀ ਤੇ ਸ਼ਰਧਾ ਅਤੇ ਭਜਨ ਬੰਦਗੀ ਵਲੋਂ ਇਹ ਸੰਤ ਪੁਰਸ਼ ਹੈ ਅਤੇ ਇਸੇ ਕਰਕੇ ਪੱਪੂ ਜੀ ਨੂੰ ਹੋਰ ਸੰਗਤਾਂ ਦੇ ਕੰਨ ਵਿਚ ਭਜਨ ਦੇਣ ਦਾ ਅਧਿਕਾਰ ਵੀ ਸਤਿਗੁਰਾਂ ਨੇ ਬਖਸ਼ਿਆ ਹੈ।

ਅੱਜ ਹੀ ਸ. ਦਲਜੀਤ ਸਿੰਘ ਮੋਸ਼ੀ ਮਿਲੇ ਜੋ ਨਵਾਂਗਾ ਬਰਡਰ ਤੇ ਵੀ ਗਏ ਸਨ, ਅੱਜ ਆਰੂਸ਼ਾ ਵਿਚ ਵੀ ਮਿਲੇ। ਇਹ 'ਵਰਿਆਮ' ਦੇ ਪੁਰਾਣੇ ਪਰਸੰਸਕ ਹਨ। ਅਤੇ ਅਗਲੇ ਦਿਨ ਸਤਿਗੁਰੂ ਜੀ ਇਹਨਾਂ ਦੇ ਸ਼ਹਿਰ ਚਰਨ ਪਾਉਣ ਜਾ ਰਹੇ ਸਨ ਓਸ ਵਾਸਤੇ ਸਾਨੂੰ ਵੀ ਪੱਕੀ ਕਰ ਗਏ।

## ਆਰੀਆ ਸਮਾਜ ਮੰਦਰ

ਅੱਜ ਸ਼ਾਮ ਦਾ ਦੀਵਾਨ ਆਰੀਆ ਸਮਾਜ ਮੰਦਰ ਵਿਚ ਸੀ।

ਮੰਦਰ ਦੇ ਵਿਸ਼ਾਲ ਹਾਲ ਵਿਚ ਸੁਆਮੀ ਦਇਆਨੰਦ ਸਰਸਵਤੀ ਜੀ ਦੀ ਇਕ ਆਦਮ ਕੱਦ ਤਸਵੀਰ ਪਰਮੁਖ ਅਸਥਾਨ ਤੇ ਸਸ਼ੋਭਿਤ ਸੀ। ਹਾਲ ਵਿਚ ਵਖ ਵਖ ਥਾਵਾਂ ਤੇ ਰੋਮਨ ਲਿਪੀ ਅਤੇ ਦੇਵਨਾਗਰੀ ਵਿਚ ਵੇਦ ਵਾਕ ਲਿਖੇ ਸਨ। ਮੈਤਰੀ ਦੇਓਭਵ ਪਿਤਰੀ ਦੇਓ ਭਵ : ਜੀਵੰਤ ਮਾਂ ਬਾਪ ਦੀ ਸੇਵਾ ਕਰੋ। ਵੇਦ ਸਭ ਧਰਮੋਂ ਕਾ ਮੂਲ ਹੈ। ਉਸ ਪਰਮਾਤਮਾ ਕਾ ਪਰਮੁਖ ਨਾਮ ਓਮ ਹੈ, ਰੋਮਨ (ਅੰਗਰੇਜ਼ੀ) ਵਿਚ ਗਾਇਤਰੀ ਪਾਠ ਓਮ ਭੂਰ ਭਵਹ ਸਵਹ ਵੀ ਲਿਖਿਆ ਸੀ।

ਅੱਜ ਨਾਮ ਸਿਮਰਨ ਵੇਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਰਿਕਾਰਡ ਭਾਸ਼ਨ ਵਿਚ ਵਿਦਿਆ ਅਤੇ ਵਿਦਵਾਨਾਂ ਬਾਰੇ ਕੁਝ ਦਿਲਚਸਪ ਟਿੱਪਣੀਆਂ ਸਨ—

"...ਜੋ ਵਿਦਿਆ ਪੜ੍ਹਕੇ ਹੰਕਾਰ ਨਹੀਂ ਕਰਦਾ ਉਸ ਤੋਂ ਬਲਿਹਾਰ ਜਾਣਾ ਚਾਹੀਦਾ ਹੈ..ਵਿਦਿਆ ਚਾਨਣ ਹੈ, ਪ੍ਰਕਾਸ਼ ਹੈ ਜਦੋਂ ਹੰਕਾਰ ਕਰੇ ਉਦੋਂ ਮੁੱਕ ਜਾਂਦਾ ਹੈ।... ਜੋ ਵਿਦਵਾਨ ਹੋ ਜਾਂਦੇ ਹਨ ਉਹ ਬ੍ਰਹਮ ਦਾ ਸਰੂਪ ਹੋ ਜਾਂਦੇ ਹਨ...ਜਦੋਂ ਬ੍ਰਹਮ ਦਾ ਸਰੂਪ ਹੋ ਜਾਈਦਾ ਹੈ ਤਾਂ ਦੂਸਰਾ ਕੋਈ ਦਿਸਦਾ ਨਹੀਂ। ...ਜਦੋਂ ਕਿਸੇ ਪਰਾਏ ਦਰਵਾਜ਼ੇ 'ਤੇ ਮੰਗਣ ਜਾਂਦਾ ਹੈ ਤਾਂ ਬੁੱਧੀ ਨਹੀਂ ਰਹਿੰਦੀ.....।"

ਕਿੰਨੀਆਂ ਕੀਮਤੀ ਗੱਲਾਂ ਸਨ, ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਤੇ-ਸਿਧ ਉਚਾਰੀ ਜਾ ਰਹੇ ਸਨ। ਇਹ ਭਾਸ਼ਨ ਕਿਸੇ ਸਮੇਂ ਬੈਂਕੌਕ ਵਾਲਿਆਂ ਨੇ ਰਿਕਾਰਡ ਕਰ ਲਏ ਸਨ ਅਤੇ ਉਹਨਾਂ 'ਚੋਂ ਅਤਿ ਕੀਮਤੀ ਬਚਨ ਰਤਨਾਂ ਦੇ ਸਮਾਨ ਪ੍ਰਾਪਤ ਹੁੰਦੇ ਹਨ। ਭਾਸ਼ਨ ਵਿਚ ਸਤਿਗੁਰੂ ਜੀ ਦੀਵਾਨਾਂ ਦੇ ਪ੍ਰੋਗਰਾਮ ਵੀ ਆਪ ਹੀ ਦੱਸ ਜਾਂਦੇ ਹਨ। ਮੈਨੂੰ ਯਾਦ ਆਇਆ, ਇਕ ਵਾਰ ਕਿਸੇ ਨੇ ਮੈਨੂੰ ਪੁਛਿਆ ਕਿ ਹੁਣ ਸਤਿਗੁਰਾਂ ਦਾ ਸਕੱਤਰ ਕੌਣ ਹੈ ? ਮੇਰੇ ਮੂੰਹੋਂ ਸੁਭਾਵਿਕ ਹੀ ਨਿਕਲ ਗਿਆ —ਗੁਰੂ ਨਾਨਕ ਦੇਵ ਜੀ ਦਾ ਸਕੱਤਰ ਕੌਣ ਸੀ ? ਅੱਜ ਦਾ ਭਾਸ਼ਣ ਸੁਣਕੇ ਉਹ ਗੱਲ ਚੇਤੇ ਆ ਗਈ।

ਰਾਗੀ ਸਿੰਘਾਂ ਨੇ ਕਾਨੜੇ ਵਿਚ ਸ਼ਬਦ ਪੜ੍ਹਿਆ। ਬਾਦ ਵਿਚ ਜਥੇਦਾਰ ਇਕਬਾਲ ਸਿੰਘ ਹੋਰਾਂ ਜਥੇ ਨਾਲ ਹੱਲੇ ਦਾ ਦੀਵਾਨ ਲਾਇਆ। ਪ੍ਰਕਰਣ ਸੀ—

# ਅਫ਼ਰੀਕਾ ਦੌਰੇ ਦੀਆਂ ਝਲਕੀਆਂ



ਸ੍ਰੀ ਐਮ. ਪਿੰਡੋਲੀਆ,
ਚੇਅਰਮੈਨ ਹਿੰਦੂ ਕੌਂਸਲ ਆਫ ਕੀਨੀਆ



ਸ੍ਰੀ ਰਾਜੀਵ ਭਾਟੀਆ
ਭਾਰਤੀ ਹਾਈ ਕਮਿਸ਼ਨਰ



ਸ. ਤਰਲੋਕ ਸਿੰਘ ਨੰਦੜਾ
ਸਾਬਕਾ ਚੇਅਰਮੈਨ ਸਿਖ ਸੁਪਰੀਮ ਕੌਂਸਲ
ਤੇ ਹਿੰਦੂ ਕੌਂਸਲ ਕੀਨੀਆ



ਸ. ਵਿਨੈਪਾਲ ਸਿੰਘ
ਚੇਅਰਮੈਨ ਸਿਖ ਸੁਪਰੀਮ ਕੌਂਸਲ ਕੀਨੀਆ



ਸ. ਅਮਰਜੀਤ ਸਿੰਘ ਗਹੀਰ
ਪ੍ਰਧਾਨ ਵਿਸਾਖੀ ੩੦੦ ਨੈਰੋਬੀ



ਸ੍ਰੀ ਮਹਿੰਦਰ ਭਾਈ ਪਟੇਲ
ਚੇਅਰਮੈਨ ਸੁਆਮੀ ਨਰਾਇਣ
ਮੰਦਰ ਟਰੱਸਟ ਬੋਰਡ ਕੀਨੀਆ



ਸ੍ਰੀ ਪ੍ਰਭੂ ਦਾਸ ਪਟਨੀ
ਵਾਈਸ ਚੇਅਰਮੈਨ ਹਿੰਦੂ ਕੌਂਸਲ
ਆਫ ਕੀਨੀਆ



ਜਥੇਦਾਰ ਸੇਵਾ ਸਿੰਘ
ਕਥਾ ਕਰਦੇ ਹੋਏ



ਸ. ਸੋਹਨ ਸਿੰਘ
ਸਕੱਤਰ ਵੈਸਾਖੀ ੩੦੦



ਸੂਬਾ ਮਹਿੰਦਰ ਸਿੰਘ ਭਮਰਾ
ਡੂਬਈ



ਸ. ਸਤਿੰਦਰ ਸਿੰਘ ਜਬਲ
ਨਿਸ਼ਕਾਮ ਸੇਵਾ ਦਲ



ਰਸ਼ਮਿਨ ਭਾਈ ਚਿਟਨਿਸ
ਜਨਰਲ ਸਕੱਤਰ ਹਿੰਦੂ
ਕਾਉਂਸਲ ਆਫ ਕੀਨੀਆ



ਮਹੇਸ਼ ਬੀ ਅਗਰਵਾਲ ਆਰੂਸ਼ਾ



ਜਗਜੀਤ ਰਾਏ 'ਪੱਪੂ' ਆਰੂਸ਼ਾ



ਸ. ਦਇਆ ਸਿੰਘ ਦਾਰਾਸਲਾਮ



ਗੁਰਦੇਵ ਸਿੰਘ ਵਿਰਦੀ
ਸਕੱਤਰ ਨੈਰੋਬੀ

# ਅ.ਫਰੀਕਾ ਦੌਰਾ—ਕੈਮਰੇ ਦੀ ਅੱਖ 'ਚੋਂ



ਰਾਗੀ ਜੱਥਾ-ਸੰਤ ਹਰਪ੍ਰੀਤ ਸਿੰਘ, ਬਲਵੰਤ ਸਿੰਘ, ਹਰਬੰਸ ਸਿੰਘ ਘੁਲਾ, ਸ਼ੇਰ ਸਿੰਘ



ਜਥੇਦਾਰ ਇਕਬਾਲ ਸਿੰਘ ਦਾ ਹੱਲੇ ਦਾ ਦੀਵਾਨ

ਰਾਮਗੜ੍ਹੀਆ ਗੁਰਦੁਆਰਾ ਨੈਰੋਬੀ ਵਿਚ ਜੁੜੀਆਂ ਸੰਗਤਾਂ

—ਫੋਟੋ ਐਸ ਐਚ ਆਰ ਸਿੰਘ



ਯਾਤਰਾ ਤੇ ਗਏ ਜੋੜੇ— ਸੰਤ ਗੁਰਮੁਖ ਸਿੰਘ-ਗੁਰਜੀਤ ਕੌਰ।
ਅਵਤਾਰ ਸਿੰਘ-ਲਖਵਿੰਦਰ ਕੌਰ। ਗੁਰਭਗਤ ਸਿੰਘ-ਪ੍ਰਿਤਪਾਲ ਕੌਰ।



ਸਤਿਗੁਰੂ ਜੀ ਦੀ ਸਵਾਰੀ ਲਈ ਕਾਰ
ਨੰਬਰ ਪਲੇਟ ਤੇ ਕੇਵਲ ਸ੍ਰੀ ਸਤਿਗੁਰੂ ਜੀ ਲਿਖਿਆ

"ਅਪਨੇ ਜਨ ਕਾ ਪਰਦਾ ਢਾਕੈ ॥"

## ਧੰਨ ਸਤਿਗੁਰੂ ਜਗਜੀਤ ਸਿੰਘ ਜੀ

ਦੀਵਾਨ ਵਿਚ ਸੰਗਤ, ਨਾਮਧਾਰੀ ਸਿੱਖ, ਸਿੰਘ ਸਭਾ ਗੁਰਦੁਆਰੇ ਦੇ ਮੁਖੀ, ਸ਼ਹਿਰ ਦੇ ਸਿੱਖ, ਹਿੰਦੂ, ਹਰ ਪ੍ਰਕਾਰ ਦੀਆਂ ਸੰਗਤਾਂ ਮਾਈ ਭਾਈ ਹਾਜ਼ਰ ਸਨ। ਬਾਦ ਵਿਚ ਇਥੇ ਹੀ ਸਭ ਨੇ ਲੰਗਰ ਛਕਿਆ। ਅਗਲੇ ਦਿਨ ਦੇ ਦੀਵਾਨ ਦੀ ਅਨਾਊਂਸਮੈਂਟ ਸ੍ਰੀ ਮਹੇਸ਼ ਅਗਰਵਾਲ ਨੇ ਕੀਤੀ। ਖਾਸ ਗੱਲ ਇਹ ਹੋਈ ਕਿ ਮਹੇਸ਼ ਜੀ ਨੇ ਆਪਣੇ ਸੰਬੋਧਨ ਤੋਂ ਪਹਿਲਾਂ ਕਿਹਾ ਕਿ "ਸਾਰੇ ਗੱਜ ਕੇ ਆਖੋ ਧੰਨ ਸਤਿਗੁਰੂ ਜਗਜੀਤ ਸਿੰਘ ਜੀ"—ਸੰਗਤਾਂ ਨੇ ਇਵੇਂ ਹੀ ਆਖਿਆ। ਸਤਿਗੁਰੂ ਜੀ ਆਪਣੇ ਸਾਹਮਣੇ ਇਵੇਂ ਆਖਣ ਨਹੀਂ ਦਿੰਦੇ, ਪਰ ਉਸਨੇ ਇਵੇਂ ਅਚਾਨਕ ਕਹਿ ਦਿਤਾ। ਦੂਸਰੇ ਦਿਨ ਮਹੇਸ਼ ਹੋਰੀਂ ਬੋਲਣ ਲਗੇ ਤਾਂ ਹਜ਼ੂਰੀ ਸੇਵਕ ਰਛਪਾਲ ਸਿੰਘ ਜੀ ਸਤਿਗੁਰੂ ਜੀ ਦੇ ਆਦੇਸ਼ ਅਨੁਸਾਰ ਮਹੇਸ਼ ਦੇ ਕੰਨ ਵਿਚ ਕਹਿ ਕੇ ਆਏ ਕਿ ਸਤਿਗੁਰਾਂ ਦ ਬੈਠਿਆਂ ਉਹਨਾਂ ਦਾ ਨਾਂਅ ਲੈ ਕੇ ਧੰਨ ਨਹੀਂ ਆਖਣਾ। ਪਤਾ ਨਹੀਂ ਉਹਨਾਂ ਚੰਗੀ ਤਰ੍ਹਾਂ ਸੁਣਿਆ ਕਿ ਨਾ ਪਰ ਮਹੇਸ਼ ਜੀ ਦੀ ਸ਼ਰਧਾ ਤੇ ਜਾਪਿਆ ਅਸਰ ਨਹੀਂ ਜੀ ਪਿਆ। ਅਸੀਂ ਸੋਚਿਆ ਅੱਜ ਕੀ ਕਹੇਗਾ ਤਾਂ ਮਹੇਸ਼ ਨੇ ਉਚੀ ਆਵਾਜ਼ ਵਿਚ ਕਿਹਾ ਸਾਰੇ ਗੱਜ ਕੇ ਆਖੋ ਧੰਨ ਸਤਿਗੁਰੂ ਜਗਜੀਤ ਸਿੰਘ ਜੀ। ਸਮਰਥਾਵਾਨ ਸਤਿਗੁਰੂ ਜੀ ਵੀ ਇਸ ਮਾਮਲੇ ਵਿਚ ਬੇਵੱਸ ਹੋ ਗਏ। ਭਗਤਾਂ ਅੱਗੇ ਭਗਵਾਨ ਬੇਵੱਸ ਹੁੰਦਾ ਆਇਆ ਹੀ ਹੈ।

## ਮੋਹਨ ਨੀਦ ਨਾ ਆਵੈ

੨੮ ਜੁਲਾਈ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸ਼ਹਿਰ ਦੇ ਵਿਚ ਲਾਲਾ ਲੇਖ ਰਾਜ ਅਗਰਵਾਲ ਜੀ ਦੀ ਦੁਕਾਨ 'ਤੇ ਸੀ। ਬਹੁਤ ਰਸ ਬਣਿਆ, ਕਹਿਣ-ਸੁਣਨ ਤੋਂ ਬਾਹਰ ਦੀ ਗੱਲ ਸੀ। ਬਿਲਾਵਲ ਵਿਚ ਸ਼ਬਦ ਸੀ "ਮੋਹਨ ਨੀਦ ਨਾ ਆਵੈ"। ਇਸ ਵਿਚ ਸਤਿਗੁਰ ਜੀ ਨੇ ਆਪ ਤਿਹਾਈਆਂ ਬਣਾ ਕੇ ਗਾਵੀਆਂ। ਜਿਹੜੀ ਮਾਤਰਾ ਤੋਂ ਮਰਜ਼ੀ ਚੁਕ ਕੇ ਆਪ ਤਿਹਾਈ ਬਣਾਈ ਜਾ ਰਹੇ ਸਨ ਨਿਤ ਨਵੇਂ ਤੋਂ ਨਵੀਂ। ਬਲਵੰਤ ਸਿੰਘ ਰਾਜਾ ਦੀਆਂ ਸੁਰ ਦੀਆਂ ਉਡਾਰੀਆਂ ਅਤੇ ਵਾਪਸੀਆਂ ਕਮਾਲ ਦੀਆਂ ਸਨ। ਅੰਤਲਾ ਸ਼ਬਦ 'ਤੁਮ ਘਰਿ ਆਵਹੁ ਮੇਰੇ ਮੀਤ' ਭੈਰਵੀ ਵਿਚ ਸੀ। ਸੱਤ ਮਾਤਰਾ ਦਾ ਚੰਚਲ ਤਾਲ ਸੀ, ਪਰ ਸਤਿਗੁਰੂ ਜੀ ਦਾ ਇਸ਼ਾਰਾ ਸੀ ਕਿ ਇਸ ਨੂੰ ਧਮਾਰ ਤਾਲ (੧੪ ਮਾਤਰਾ ਦੀ ਕਰਵਟ ਸ਼ੈਲੀ ਵਿਚ ਵਜਾਓ। ਫ਼ਿਰ ਧਮਾਰ ਵਿਚ ਰੂਪਕ ਵਜਾਓ ਬਹੁਤ ਕਠਿਨ ਕਾਰਜ ਸੀ ਅਤੇ ਜਤਨਾਂ ਬਾਦ ਤਬਲੇ ਵਾਲੇ ਇਹ ਕਰਨ ਵਿਚ ਕਾਮਯਾਬ ਹੋ ਸਕੇ। ਗਾਉਣ ਵਜਾਉਣ ਵਾਲਿਆਂ ਵਾਸਤੇ ਇਹ ਬਹੁਤ ਬਾਰੀਕ ਧਿਆਨ ਨਾਲ ਸਮਝ ਪੈਣ ਵਾਲੀ ਗੱਲ ਹੈ। ਬਾਦ ਵਿਚ ਰਾਗੀ ਹਰਬੰਸ ਸਿੰਘ ਘੁੱਲਾ ਹੋਰਾਂ ਦਸਿਆ ਕਿ ਇਹੋ ਜਿਹੀਆਂ ਬੰਦਸ਼ਾਂ ਅਤੇ ਤਾਲਾਂ ਦੀ ਵਿਕਟਤਾ ਵਿਚ ਸੱਚੇ ਪਾਤਸ਼ਾਹ ਹੀ ਗਾ ਸਕਦੇ ਹਨ। ਨਾਲ ਤਬਲੇ ਤੇ ਸੁਖਵਿੰਦਰ ਸਿੰਘ ਪਿੰਕੀ ਹੋਵੇ। ਬਲਵੰਤ ਸਿੰਘ ਰਾਜਾ ਦਾ ਵੀ ਇਸ ਗੱਲ ਵਿਚ ਕਾਫੀ ਅਭਿਆਸ ਹੈ।

ਵਾਰ ਕੀਰਤਨ ਬਾਦ ਇਥੇ ਹੀ ਮੱਖਣ ਪਰਾਉਠਿਆਂ ਦਾ ਲੰਗਰ ਹੋਇਆ। ਇਥੇ ਵਾਰਤਾਲਾਪ ਵਿਚ ਪਤਾ ਲਗਾ ਕਿ ਇਥੋਂ ਦੀ ਬੋਲੀ ਸੁਹੇਲੀ ਦੇ ਕਈ ਸ਼ਬਦ ਪੰਜਾਬੀ ਨਾਲ ਵੀ ਸਾਂਝੇ ਹਨ। ਸੁਹੇਲੀ ਦਾ ਇਕ ਸ਼ਬਦ ਹੈ 'ਚੁੱਕੇ', ਇਸ ਦਾ ਭਾਵ ਹੈ ਲੈ ਲਏ ਹਨ।

## ਮੋਸ਼ੀ ਸ਼ਹਿਰ

ਅੱਜ ਆਰੂਸ਼ਾ ਦੇ ਲਾਗੇ ਵਸੇ ਸ਼ਹਿਰ ਮੋਸ਼ੀ ਵਿਚ ਸ. ਦਲਜੀਤ ਸਿੰਘ ਦੇ ਘਰ ਸਤਿਗੁਰੂ ਜੀ ਨੇ ਚਰਨ ਪਾਉਣ ਜਾਣਾ ਸੀ ਅਤੇ ਕੁਝ ਸਮਾਂ ਵਿਸ਼ਰਾਮ ਕਰਨਾ ਸੀ। ਅਸੀਂ ਬਾਕੀ ਸੰਗਤ ਪਹਿਲਾਂ ਚਲੇ ਗਏ। ਅਗੇ ਸ਼ਹਿਰ ਦੇ ਬਾਹਰ ਮੋਸ਼ੀ ਦੀ ਸੰਗਤ ਉਡੀਕ ਕਰ ਰਹੀ ਸੀ। ਮੁੜ ਉਹ ਹੀ ਹੁਲਾਸ ਅਤੇ ਉਤਸ਼ਾਹ ਸੀ ਜੋ ਨਵਾਂਗਾ ਬਾਰਡਰ ਤੇ ਸੀ। ਸਤਿਗੁਰੂ ਜੀ ਪਹੁੰਚੇ ਤਾਂ ਆਪ ਨੂੰ ਦਸਿਆ ਗਿਆ ਕਿ ਕੁਝ ਘਰਾਂ ਵਿਚ ਚਰਨ ਪਾਉਣ ਦੀ ਆਗਿਆ ਦਿਤੀ ਜਾਵੇ। ਫਲਸਰੂਪ ਅਸੀਂ ਤਾਂ ਸਿੱਧੇ ਸ. ਦਲਜੀਤ ਸਿੰਘ ਦੇ ਘਰ ਨੂੰ ਚਲੇ ਗਏ ਅਤੇ ਸਤਿਗੁਰੂ ਜੀ ਕੁਝ ਸਮਾਂ ਘਰਾਂ ਵਿਚ ਦਰਸ਼ਨ ਦੇ ਕੇ ਪਧਾਰੇ। ਸ. ਦਲਜੀਤ ਸਿੰਘ ਦੇ ਦੱਸਣ ਅਨੁਸਾਰ ਉਹਨਾਂ ਦੇ ਘਰ ਪੁਜਣ ਤੋਂ ਪਹਿਲਾਂ ਸਤਿਗੁਰੂ ਜੀ ਸ. ਗੁਰਮੀਤ ਸਿੰਘ ਭਮਰਾ, ਛਿੱਬਰ ਪਰਿਵਾਰ, ਸ. ਸੁਰਜੀਤ ਸਿੰਘ ਧਨੀ ਅਤੇ ਸ. ਬਾਲਕ੍ਰਿਸ਼ਨ ਸਿੰਘ ਗੇਹਲ ਦੇ ਘਰ ਪਧਾਰੇ।

ਮੋਸ਼ੀ ਵਿਚ ਸ. ਦਲਜੀਤ ਸਿੰਘ ਹੋਰਾਂ ਸਾਧ ਸੰਗਤ ਦੀ ਖੂਬ ਸ਼ਰਧਾ ਨਾਲ ਸੇਵਾ ਕੀਤੀ। ਸਤਿਗੁਰੂ ਜੀ ਨੇ ਖੁਲ੍ਹੇ ਦਰਸ਼ਨ ਦਿਤੇ ਅਤੇ ਬਚਨ ਬਲਾਸ ਕੀਤੇ। ਸੇਵਕ ਪਰਿਵਾਰ

ਅਤੇ ਸਾਧ ਸੰਗਤ ਤ੍ਰਿਪਤ ਹੋ ਰਹੇ ਸਨ। ਅਜ ਮੈਨੂੰ ਅਵਸਰ ਮਿਲ ਗਿਆ ਕਿ ਮੈਂ ਇੰਗਲੈਂਡ ਵਿਚ ਸ. ਗੁਰਚੈਨ ਸਿੰਘ ਫਲੌਰਾ ਜੀ ਆਪਣੇ ਸੰਬੰਧੀ ਹੋਰਾਂ ਨੂੰ ਫੋਨ ਕਰ ਸਕਾਂ। ਬਾਵਜੂਦ ਕੋਸ਼ਿਸ਼ ਦੇ ਅਜੇ ਤਕ ਨਾ ਭਾਰਤ ਅਤੇ ਨਾ ਹੀ ਇੰਗਲੈਂਡ ਗੱਲ ਹੋ ਸਕੀ ਸੀ। ਇਹ ਪੰਜਾਬ ਤਾਂ ਹੈ ਨਹੀਂ ਸੀ ਕਿ ਥਾਂ-ਪਰ-ਥਾਂ ਟੈਲੀਫੋਨ ਦੇ ਬੂਥ ਖੁਲ੍ਹੇ ਪਏ ਹਨ। ਸਬੱਬ ਨਾਲ ਟੈਲੀਫੋਨ ਸੰਪਰਕ ਕਾਇਮ ਹੋ ਗਿਆ। ਕੁਦਰਤੀ ਤੌਰ ਤੌਰ ਤੇ ਇਕ ਤਾਂ ਗੱਲ ਕਰਨੀ ਸੀ ਕਿ ਤੁਹਾਡਾ ਇਥੇ ਨਾ ਹੋਣਾ ਬਹੁਤ ਮਹਿਸੂਸ ਹੋ ਰਿਹਾ ਹੈ, ਦੂਸਰਾ ਚੋਰੀ ਹੋਣ ਬਾਰੇ ਹਮਦਰਦੀ ਦਾ ਇਜ਼ਹਾਰ ਕਰਨਾ ਸੀ। ਪਰ ਸ. ਗੁਰਚੈਨ ਸਿੰਘ ਫਲੌਰਾ ਹੋਰੀਂ ਸਦਾ ਵਾਂਗ ਚੜ੍ਹਦੀਆਂ ਕਲਾ ਵਿਚ ਸਨ—"ਚੰਗਾ ਹੋਇਆ ਲੈ ਗਏ ਨੇ...ਇਹ ਮਾਇਆ ਕੋਈ ਸੁਖ ਦਾ ਸਾਧਨ ਥੋੜ੍ਹੀ ਐ। ...ਦੂਜੀ ਚੰਗੀ ਗੱਲ ਇਹ ਕਿ ਅਸੀਂ ਘਰ ਨਹੀਂ ਸੀ ..ਨਹੀਂ ਤਾਂ ਕੁਝ ਵੀ ਹੋ ਜਾਣਾ ਸੀ ..!" ਹੋਰ ਵੀ ਗੱਲਾਂ ਹੋਈਆਂ, ਆਪਣੇ ਦੋਹਤੇ ਨਾਲ ਵੀ। ਏਨੇ ਚਿਰ ਨੂੰ ਸਤਿਗੁਰੂ ਜੀ ਨੂੰ ਸੁਰਿੰਦਰ ਸਿੰਘ ਜੀ ਬੁਲਾ ਲਿਆਏ। ਹੁਣ ਸਤਿਗੁਰੂ ਜੀ ਅਤੇ ਸ. ਗੁਰਚੈਨ ਸਿੰਘ ਜੀ ਦਾ ਅੰਤਰੀਵ ਵਾਰਤਾਲਾਪ ਹੋਇਆ। ਓਹੋ ਹੀ ਚੜ੍ਹਦੀ ਕਲਾ। ਸਤਿਗੁਰੂ ਜੀ ਦੇ ਫੋਨ ਦਰਸ਼ਨ ਨਾਲ ਉਹ ਹੋਰ ਵੀ ਉਤਸ਼ਾਹਤ ਹੋ ਗਏ। ਮੇਰੇ ਨਾਲ ਗਲਬਾਤ ਦੌਰਾਨ ਉਹਨਾਂ ਕਿਹਾ ਸੀ ਕਿ ਛੁੱਟੀਆਂ ਦਾ ਕਾਹਦਾ ਹੈ ਜਦੋਂ ਮਰਜ਼ੀ ਵਾਪਸ ਆ ਜਾਈਏ। ਮੈਨੂੰ ਆਸ ਸੀ ਕਿ ਸਤਿਗੁਰਾਂ ਦੇ ਦੌਰੇ ਕਾਰਨ ਸ਼ਾਇਦ ਉਹ ਆ ਵੀ ਜਾਣ ਤੇ ਜੇ ਸਤਿਗੁਰੂ ਜੀ ਮਾੜੇ ਜਿਹੇ ਇਸ਼ਾਰੇ ਨਾਲ ਵੀ ਕੋਈ ਅਜਿਹਾ ਸੰਕੇਤ ਕਰਦੇ ਤਾਂ ਉਹ ਆ ਸਕਦੇ ਸਨ। ਪਰ ਸਤਿਗੁਰੂ ਜੀ ਦੀ ਇਛਾ ਤਾਂ ਇਹ ਹੀ ਸੀ ਕਿ ਉਹ ਇੰਗਲੈਂਡ ਹੀ ਰਹਿਣ। ਇਸ ਵਾਸਤੇ ਮੇਰੇ ਵਲੋਂ ਦੁਬਾਰਾ ਆਗ੍ਰਹਿ ਕਰਨਾ ਤਾਂ ਕੋਈ ਅਰਥ ਨਹੀਂ ਸੀ ਰਖਦਾ।

ਸਤਿਗੁਰੂ ਜੀ ਨੇ ਜਦੋਂ ਵਿਦਾਈ ਲਈ ਤਾਂ ਘਰ ਦੇ ਬਾਹਰ ਸੜਕ ਤੇ ਸਥਾਨਕ ਲੋਕਾਂ ਦੀ ਕਾਫੀ ਭੀੜ ਜਮਾਂ ਹੋ ਗਈ ਸੀ ਦਰਸ਼ਨਾਂ ਵਾਸਤੇ। ਅਸੀਂ ਮੋਸ਼ੀ ਦੇ ਸਫ਼ਰ ਨੂੰ ਅਨੰਦ ਪੂਰਬਕ ਮਾਣਿਆ। ਜਦ ਵਾਪਸ ਆਰੂਸ਼ਾ ਅਗਰਵਾਲ ਪਰਿਵਾਰ ਦੀ ਕੋਠੀ ਪਹੁੰਚੇ ਤਾਂ ਉਥੇ ਮੈਨੂੰ ਦੋ ਸਰਦਾਰ ਜੀ ਉਡੀਕ ਰਹੇ ਸਨ। ਜਦੋਂ ਮੈਨੂੰ ਦਸਿਆ ਗਿਆ ਤਾਂ ਮੈਂ ਹੈਰਾਨ ਕਿ ਇਥੇ ਤਨਜ਼ਾਨੀਆ ਵਿਚ ਕੌਣ ਮੈਨੂੰ ਮਿਲਣ ਆ ਗਿਆ ਹੈ। ਜਦੋਂ ਉਹ ਮਿਲੇ ਤਾਂ ਇਕ ਨੌਜਵਾਨ ਦਾ ਚਿਹਰਾ ਪਛਾਣਿਆ ਲਗਦਾ ਸੀ। ਸੋਚਿਆ ਕਿ ਇਹ ਕੋਈ ਅਗੇ ਵੀ ਮਿਲਿਆ ਲੇਖਕ ਹੋਵੇਗਾ। ਪਰ ਉਸ ਨੇ ਆਪ ਹੀ ਪੁਛਿਆ ਤੁਸਾਂ ਪਛਾਣਿਆਂ ਨਹੀਂ। ਮੈਂ ਕਿਹਾ ਕਿ ਸਿਆਣ ਵਾਲਾ ਚਿਹਰਾ ਹੈ ਪਰ ਆਪਣਾ ਪਰੀਚੈ ਦੇ ਹੀ ਦਿਓ। ਤਦ ਮੈਨੂੰ ਆਪਣੀ ਯਾਦਦਾਸ਼ਤ ਤੇ ਵੀ ਤਰਸ ਆਇਆ। ਇਹ ਤਾਂ ਜਲੰਧਰ ਵਾਲੇ ਆਪਣੇ 'ਗਰਾਂਈਂ' ਸੂਬੇਦਾਰ ਗੁਰਦੇਵ ਸਿਘ ਹੰਜਰਾ ਹੋਰਾਂ ਦਾ ਸਪੁੱਤਰ ਸੀ ਅਤੇ ਨਾਲ ਉਸਦਾ ਜੀਜਾ ਸੀ। ਪਰ ਇਹ ਇਥੇ ਕਿਥੇ ? ਸ. ਗੁਰਦੇਵ ਸਿੰਘ ਦੀ ਲੜਕੀ ਨੈਰੋਬੀ ਵਿਆਹੀ ਹੈ ਅਤੇ ਇਹ ਆਪਣੀ ਭੈਣ ਕੋਲ ਆਇਆ ਸੀ। ਅੱਜ ਇਹ ਇਥੇ ਆਰੂਸ਼ਾ ਸਨ। ਜਦੋਂ ਪਤਾ ਲਗਾ ਕਿ ਸਤਿਗੁਰੂ ਆਏ ਹਨ ਤਾਂ ਸੋਚਿਆ ਕਿ ਪਤਾ ਕਰੀਏ ਸ਼ਾਇਦ ਕੋਈ ਆਪਣਾ ਆਇਆ ਹੋਵੇ। ਸਾਡੇ ਕੋਠੀ ਪਹੁੰਚਣ ਤੋਂ ਪਹਿਲਾਂ ਇਹਨਾਂ ਪਤਾ ਲਾ ਲਿਆ ਸੀ ਕਿ ਜਗਦੀਸ਼ ਸਿੰਘ ਵਰਿਆਮ ਵਾਲਾ ਆਇਆ ਹੋਇਆ ਹੈ। ਇਹ ਸ਼ਾਮ ਦੇ ਦੀਵਾਨ ਵਿਚ ਵੀ ਆਏ। ਇਸ ਤਰ੍ਹਾਂ ਉਹਨਾਂ ਦੀ ਅਚਾਨਕ ਮਿਲਣੀ ਨੇ ਅੱਜ ਦੇ ਦਿਨ ਨੂੰ ਹੋਰ ਵੀ ਸੁਹਾਵਣਾ ਕਰ ਦਿਤਾ ਸੀ।

## ਅਵਲਿ ਅਲਹ ਨੂਰੁ ਉਪਾਇਆ

ਅੱਜ ਬਾਦ ਦੁਪਹਿਰ ਇਥੋਂ ਦੇ ਸਥਾਨਕ ਸਿੱਖ ਗੁਰਦੁਆਰੇ ਦੇ ਪ੍ਰਬੰਧਕ ਪ੍ਰਧਾਨ ਸਾਹਿਬ ਅਤੇ ਹੋਰ ਸਜਨ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਪਰਸਪਰ ਸਹਿਯੋਗ ਅਤੇ ਏਕਤਾ ਦੀਆਂ ਗੱਲਾਂ ਹੁੰਦੀਆਂ ਰਹੀਆਂ। ਇਹ ਤੈਅ ਹੋਇਆ ਕਿ ਸਦਾ ਮਿਲ-ਜੁਲਕੇ ਰਿਹਾ ਜਾਵੇ ਅਤੇ ਅੱਜ ਸ਼ਾਮ ਦੇ ਦੀਵਾਨ ਵਿਚ ਗੁਰਦੁਆਰੇ ਦੇ ਗ੍ਰੰਥੀ ਸਾਹਿਬ ਕੀਰਤਨ ਕਰਨ। ਅਤੇ ਉਸ ਸ਼ਾਮ ਗਿਆਨੀ ਗੁਰਬਖਸ਼ ਸਿੰਘ ਹੋਰਾਂ ਸ਼ਾਮ ਦੇ ਦੀਵਾਨ ਵਿਚ ਆ ਕੇ ਸ਼ਬਦ ਪੜ੍ਹਿਆ :

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥

ਹਜ਼ੂਰੀ ਰਾਗੀਆਂ ਦਾ ਸ਼ਬਦ ਸੀ 'ਧਨਿ ਉਹ ਪ੍ਰੀਤਿ ਚਰਨ ਸੰਗਿ ਲਾਗੀ''। ਜਥੇਦਾਰ ਇਕਬਾਲ ਸਿੰਘ ਜੀ ਨੇ ਹੱਲੇ ਦਾ ਦੀਵਾਨ ਲਾਇਆ। ਪਰਕ੍ਰਣ ਸੀ :

"ਜਿਨ੍ਹਾ ਨਾਉ ਸੁਹਾਗਣੀ ਤਿਨਾ ਝਾਕ ਨਾ ਹੋਰ ॥"

੨੯ ਜੁਲਾਈ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਤਰਸੇਮ ਲਾਲ ਜੀ ਦੇ ਘਰ ਸੀ। ਅਜ ਆਰੂਸ਼ਾ ਤੋਂ ਤਨਜ਼ਾਨੀਆ ਦੀ ਰਾਜਧਾਨੀ ਦਾਰਾਸਲਾਮ ਜਾਣਾ ਸੀ। ਇਥੇ ਦੇ ਪ੍ਰਸਿਧ ਪਹਾੜ ਕਿਲਮਿਨਜਾਰੋ ਦੇ ਨਾਮ ਤੇ ਹਵਾਈ ਅੱਡਾ

ਬਣਿਆ ਹੈ। ਅੱਡੇ ਤੇ ਛੱਡਣ ਵਾਸਤੇ ਸਭ ਸੰਗਤ ਆਰੂਸ਼ਾ ਅਤੇ ਮੋਸ਼ੀ ਦੀ ਆਈ ਸੀ। ਉਚੇ ਉਚੇ ਅਤੇ ਮੋਟੇ ਮੋਟੇ ਜਵਾਨ ਗਲਾਂ 'ਚ ਮਾਲਾ ਪਾ ਕੇ ਏਅਰਪੋਰਟ ਤੇ ਫਿਰ ਰਹੇ ਸਨ। ਇਹਨਾਂ ਨੂੰ ਵੇਖਕੇ ਹੀ ਹਰ ਕੋਈ ਬਦੋਬਦੀ ਪ੍ਰਭਾਵਤ ਹੋ ਰਿਹਾ ਸੀ ਅਤੇ ਜਿਨ੍ਹਾਂ ਨੂੰ ਇਹ ਛੱਡਣ ਆਏ ਸਨ ਉਸਦੀ ਮਹਾਨਤਾ ਦਾ ਅੰਦਾਜ਼ਾ ਲਾ ਰਿਹਾ ਸੀ। ਹਵਾਈ ਅੱਡੇ ਉਤੇ ਬਣੇ ਵੀ.ਵੀ.ਆਈ.ਪੀ. ਰੂਮ ਵਿਚ ਸਤਿਗੁਰੂ ਜੀ ਬੈਠ ਕੇ ਸੰਗਤਾਂ ਨਾਲ ਬਚਨ ਬਿਲਾਸ ਕਰਦੇ ਰਹੇ। ਬਾਹਰ ਇਕ ਗਵਾਂਢੀ ਦੇਸ਼ ਦਾ ਸਾਬਕਾ ਮੰਤਰੀ ਆਪਣੀ ਪਤਨੀ ਸਮੇਤ ਬੈਠਾ ਭਾਰਤ ਦੀ ਪਾਰਲੀਮੈਂਟ ਦੇ ਸਾਬਕ ਮੈਂਬਰ ਸ. ਹਰਵਿੰਦਰ ਸਿੰਘ ਹੰਸਪਾਲ ਨਾਲ ਗੱਲਾਂ ਕਰਦਾ ਰਿਹਾ। ਸਤਿਗੁਰੂ ਜੀ ਬਾਰੇ ਸੁਣ ਕੇ ਉਹ ਵੀ ਦਰਸ਼ਨਾਂ ਨੂੰ ਆਇਆ। ਉਹ ਹੰਸਪਾਲ ਜੀ ਨੂੰ ਕਹਿ ਰਿਹਾ ਸੀ, "ਸਿੱਖ ਹਰ ਕੰਮ ਵਿਚ ਅੱਗੇ ਹੁੰਦੇ ਹਨ, ਪਤਾ ਨਹੀਂ ਏਨੀ ਸ਼ਕਤੀ ਦਾ ਕਾਰਨ ਕੀ ਹੈ?" ਹੰਸਪਾਲ ਜੀ ਨੇ ਕਿਹਾ ਇਹ ਵਾਲਾਂ ਕਰਕੇ ਸ਼ਕਤੀ ਹੈ।

ਏਅਰ ਟਨਜ਼ਾਨੀਆ ਦੇ ਬੋਇੰਗ—੭੩੭ ਦੁਆਰਾ ਅਸੀਂ ਕਿਲਮਿਨਜਾਰੋ ਤੋਂ ਦਾਰਾਸਲਾਮ ਪਹੁੰਚ ਗਏ। ਰਸਤੇ ਵਿਚ ਇਕ ਹੋਰ ਜਗ੍ਹਾ ਵੀ ਜਹਾਜ਼ ਕੁਝ ਚਿਰ ਰੁਕਿਆ। ਇਹ ਹੈ ਜ਼ੰਜੀਬਾਰ ਦਾ ਜਜ਼ੀਰਾ (ਟਾਪੂ)। ਬਹੁਤ ਸੁਹਾਵਣੀ ਥਾਂ, ਹਰ ਪਾਸੇ ਹਰਿਆਵਲ ਹੀ ਹਰਿਆਵਲ। ਦਾਰਾਸਲਾਮ ਹਿੰਦ ਮਹਾਂਸਾਗਰ ਦੇ ਪੱਛਮੀ ਕੰਢੇ ਤੇ ਵਸਿਆ ਸ਼ਹਿਰ ਹੈ, ਅਤੇ ਇਹ ਜ਼ੰਜੀਬਾਰ ਦਾ ਟਾਪੂ, ਇਸ ਦੇ ਲਾਗੇ ਹੀ ਹੈ। ਇਹ ਬਹੁਤ ਮਸ਼ਹੂਰ ਟੂਰਿਸਟ ਕੇਂਦਰ ਹੈ ਅਤੇ ਦਾਰਾਸਲਾਮ ਤੋਂ ਲੋਕ ਮੋਟਰ ਵਾਲੀਆਂ ਬੇੜੀਆਂ ਤੇ ਵੀ ਇਥੇ ਸੈਰ ਕਰਨ ਆਉਂਦੇ ਹਨ, ਪਰ ਅਸੀਂ ਹਵਾਈ ਜਹਾਜ਼ 'ਚੋਂ ਬਾਹਰ ਆ ਕੇ ਮਸਾਂ ਝਾਤ ਹੀ ਪਾ ਸਕੇ। ਹਵਾਈ ਜਹਾਜ਼ ਵਿਚ ਜਿਥੇ ਮਰਜ਼ੀ ਬੈਠ ਜਾਓ ਦੀ ਵਿਵਸਥਾ ਸੀ। ਇਸ ਦਾ ਲਾਭ ਉਠਾਕੇ ਇਕ 'ਗੋਰੀ ਮਾਈ' ਮੇਰੀ ਪਹਿਲਾਂ ਮੱਲੀ ਹੋਈ ਸੀਟ ਤੇ ਆ ਕੇ ਜ਼ਬਰਦਸਤੀ ਬਹਿ ਗਈ ਬਾਹਰ ਝਾਕਣ ਲਈ। ਅਤੇ ਉਸ ਸੀਟ ਦਾ ਰਖਵਾਲਾ ਸਰਬ ਸ਼ਕਤੀਮਾਨ ਸਿੰਘ ਦੇਖਦਾ ਹੀ ਰਹਿ ਗਿਆ! ਜਾਂ ਸਰਬ ਸ਼ਕਤੀਮਾਨ ਤੋਂ ਇਹ ਢੱਸ ਨਾ ਹੋਇਆ ਕਿ ਇਹ ਸੀਟ ਮੱਲੀ ਹੋਈ ਹੈ। ਸਫਰ ਵਿਚ ਤਾਂ ਫੁਰਤੀ ਹੀ ਕੰਮ ਆਉਂਦੀ ਹੈ।

### ਦਾਰਾਸਲਾਮ

ਦਾਰਾਸਲਾਮ ਹਵਾਈ ਅੱਡੇ ਤੇ ਜਹਾਜ਼ ਦੇ ਐਨ ਕੋਲ ਸ. ਦਇਆ ਸਿੰਘ ਮਠਾੜੂ, ਜੋ ਇਥੋਂ ਦੀ ਨਾਮਧਾਰੀ ਸੰਗਤ ਦੇ ਮੁਖੀ ਹਨ, ਅਤੇ ਹੋਰ ਸੰਗਤ ਹਾਰ ਲੈ ਕੇ ਪੁਜੀ ਹੋਈ ਸੀ। ਉਹਨਾਂ ਵਿਧੀਵਤ ਰੂਪ ਵਿਚ ਸੁਆਗਤ ਕੀਤਾ, ਹਾਰ ਪਾਏ, ਚਰਨ ਸਪਰਸ਼ ਕੀਤੇ ਅਤੇ ਆਦਰ ਸਹਿਤ ਵੀ. ਆਈ. ਪੀ. ਰਸਤੇ ਰਾਹੀਂ ਬਾਹਰ ਲੈ ਗਏ। ਬਾਕੀ ਯਾਤਰੀ ਅੰਦਰੋਂ ਆਪਣਾ ਸਮਾਨ 'ਕੱਠਾ ਕਰਕੇ ਆਈਆਂ ਗੱਡੀਆਂ ਤੇ ਸਵਾਰ ਹਏ।

ਸੰਤ ਦਇਆ ਸਿੰਘ ਮਠਾੜੂ ਹੋਰਾਂ ਦੇ ਸਮੁੰਦਰ ਕੰਢੇ ਬਣੇ ਵਿਸ਼ਾਲ ਨਿਵਾਸ ਅਸਥਾਨ (ਕੋਠੀ) ਵਲ ਜਾਂਦਿਆਂ ਅਨੁਭਵ ਹੋਇਆ ਕਿ ਇਹ ਉਹ ਦਾਰਾਸਲਾਮ ਨਹੀਂ ਜੋ ਅਗੇ ਵੇਖਿਆ ਸੀ ੧੯੯੫ ਵਿਚ। ਪਿਛਲੀ ਯਾਤਰਾ ਦੇ ਉਲਟ ਇਸ ਵਾਰ ਨੈਰੋਬੀ ਦੀਆਂ ਸੜਕਾਂ ਦੀ ਹਾਲਤ ਤਾਂ ਖਸਤਾ ਸੀ, ਪਰ ਦਾਰਾਸਲਾਮ ਦੀਆਂ ਸੜਕਾਂ ਸਾਂਵੀਆਂ ਪੱਧਰੀਆਂ ਚੌੜੀਆਂ ਅਤੇ ਸਾਫ਼ ਸਨ। ਸਾਨੂੰ ਦਸਿਆ ਗਿਆ ਕਿ ਆਰੂਸ਼ਾ ਤੋਂ ਦਾਰਾਸਲਾਮ ਆਉਣ ਵਾਲੀ ਸੜਕ ਬਹੁਤ ਹੀ ਵਧੀਆ ਬਣ ਗਈ ਹੈ ਅੰਤਰਰਾਸ਼ਟਰੀ ਪੱਧਰ ਦੀ। ਸ. ਦਇਆ ਸਿੰਘ ਦੀ ਕੋਠੀ ਦੇ ਆਲੇ-ਦੁਆਲੇ ਪਿਛਲੀ ਵਾਰ ਦੇ ਮੁਕਾਬਲੇ ਬਹੁਤ ਜ਼ਿਆਦਾ ਉਸਾਰੀ ਹੋ ਚੁਕੀ ਸੀ। ਕੋਠੀਆਂ ਬਣਨ ਕਾਰਨ ਕੋਈ ਥਾਂ ਖਾਲੀ ਨਹੀਂ ਸੀ। ਗੱਡੀਆਂ ਕੋਠੀ ਦੇ ਦੂਸਰੇ ਗੇਟ ਤੇ ਰੁਕੀਆਂ ਹਾਰਨ ਵਜਿਆ ਅਤੇ ਅੰਦਰੋਂ ਬੋਈ ਨੌਕਰ ਨੇ ਗੇਟ ਖੋਹਲਿਆ। ਕੀਨੀਆ ਤਨਜ਼ਾਨੀਆ ਵਿਚ ਇਹ ਦਸਤੂਰ ਹੈ ਕਿ ਆਪਣੇ ਘਰ ਵੀ ਜਾ ਕੇ ਬਾਹਰੋਂ ਹਾਰਨ ਦੇਣਾ ਪੈਂਦਾ ਹੈ। ਅਗੋਂ ਗੇਟ ਦਾ ਰਖਵਾਲਾ ਵੇਖ ਚਾਖ ਕੇ ਦਰਵਾਜ਼ਾ ਖੋਲ੍ਹਦਾ ਹੈ ਅਤੇ ਉਸੇ ਵੇਲੇ ਬੰਦ ਕਰ ਦਿੰਦਾ ਹੈ। ਇਹ ਬਚਾਓ ਵਾਸਤੇ ਹੈ। ਇਕ ਬੰਦਾ ਗੇਟ ਖੋਲ੍ਹਣ ਅਤੇ ਬੰਦ ਕਰਨ ਵਾਸਤੇ ਸਦਾ ਹੀ ਤਾਇਨਾਤ ਹੁੰਦਾ ਹੈ।

ਸ਼ਾਮ ਦਾ ਦੀਵਾਨ ਕੋਠੀ ਦੇ ਹਾਲ ਕਮਰੇ ਵਿਚ ਹੀ ਸੀ। ਬਹੁਤ ਰੀਝ ਨਾਲ ਇਹ ਸਥਾਨ ਸਜਾਇਆ ਗਿਆ ਸੀ। ਨਿਤਨੇਮ ਬਾਦ ਰਾਗੀਆਂ ਦਾ ਕੀਰਤਨ ਹੋਇਆ। ਸੰਤ ਹਰਬੰਸ ਸਿੰਘ ਘੱਲਾ ਅਤੇ ਸੰਤ ਬਲਵੰਤ ਸਿੰਘ ਹੋਰਾਂ ਕੇਦਾਰੇ ਵਿਚ ਸ਼ਬਦ ਪੜ੍ਹਿਆ 'ਪ੍ਰਿਆ ਕੀ ਪ੍ਰੀਤਿ ਪਿਆਰੀ'। ੧੦ ਮਾਤਰਾ ਦੇ ਤਾਲ ਬਾਦ ਤਿੰਨ ਤਾਲ ੧੬ ਮਾਤਰਾ ਵਿਚ ਇਸੇ ਰਾਗ ਦੀਆਂ ਸੁਰਾਂ ਵਿਚ ਪੜ੍ਹਿਆ, 'ਰਾਮੁ ਬਿਸਾਰਿਓ ਹੈ ਅਭਿਮਾਨਿ'। ਅਰਦਾਸ ਤੋਂ ਬਾਦ ਸ. ਦਇਆ ਸਿੰਘ ਜੀ ਨੇ

ਉਠ ਕੇ ਸਤਿਗੁਰੂ ਜੀ ਦੇ ਸੁਆਗਤ ਵਿਚ ਕੁਝ ਸ਼ਬਦ ਕਹੇ। ਉਹਨਾਂ ਆਪਣੇ ਭਾਸ਼ਨ ਵਿਚ ਜਿਥੇ ਸਤਿਗੁਰੂ ਜੀ ਨੂੰ ਜੀਓ ਆਇਆਂ ਆਖਿਆ ਉਥੇ ਨਾਲ ਆਏ ਜੱਥੇ ਦੇ ਮੈਂਬਰਾਂ ਵਾਸਤੇ ਵੀ ਆਦਰ ਪੂਰਬਕ ਸੁਆਗਤੀ ਸ਼ਬਦ ਕਹੇ। ਇਸ ਤੋਂ ਬਾਦ ਸ. ਦਇਆ ਸਿੰਘ ਜੀ ਦੇ ਹੀ ਸਟੇਜ ਪ੍ਰਬੰਧ ਵਿਚ ਹੋਰ ਮੁਖੀ ਸਜਨ ਬੋਲੇ, ਜਿਨ੍ਹਾਂ ਵਿਚ ਵਿਸ਼ੇਸ਼ ਕਰਕੇ ਮਾਸਟਰ ਅਰੀਦਮਨ ਸਿੰਘ ਖਿੰਦ ਸਨ। ਰਾਧਾਸੁਆਮੀ ਸੰਗਤ ਦੇ ਮੁਖੀ ਪੰਡਿਤ ਜੀ ਨੇ ਪ੍ਰਭਾਵਸ਼ਾਲੀ ਢੰਗ ਨਾਲ ਆਖਿਆ ਕਿ ਸਤਿਗੁਰੂ ਜੀ ਸਾਨੂੰ ਦੁਬਿਧਾ ਵਿਚ ਪਿਆਂ ਨੂੰ ਇਕੱਠਿਆਂ ਕਰਕੇ ਨਾਮ ਨਾਲ ਜੋੜਨ ਵਾਸਤੇ ਆਏ ਹਨ। ਗੁਰੂ ਤੋਂ ਬਗੈਰ ਗਤੀ ਨਹੀਂ ਹੈ। ਸਾਡੇ ਤੇ ਜੋ ਅਚਾਨਕ ਕਿਰਪਾ ਕੀਤੀ ਹੈ ਆਪ ਜੀ ਨੇ, ਸਾਡੇ ਕੋਲ ਜ਼ਬਾਨ ਨਹੀਂ ਲਫ਼ਜ਼ ਨਹੀਂ, ਜਿਸ ਨਾਲ ਉਪਮਾ ਕਰ ਸਕੀਏ।

ਇਸ ਤੋਂ ਬਾਅਦ ਅਜ ਦੇ ਦੀਵਾਨ ਦੀ ਸਮਾਪਤੀ ਹੋ ਗਈ।

## ਸਤਨਾਮ ਸਿੰਘ ਦੀ ਵਾਰਤਾ

ਦੀਵਾਨ ਵਿਚ ਹੀ ਇਕ ਸਿੰਘ ਆਇਆ ਹੋਇਆ ਸੀ, ਜੋ ਕੱਪੜਿਆਂ ਵਲੋਂ ਖੁਲ੍ਹਾ ਖੁਲਾਸਾ ਲਗਦਾ ਸੀ। ਉਸ ਦੇ ਨਾਲ ਇਕ ਬੱਚਾ ਵੀ ਸੀ। ਸ. ਦਇਆ ਸਿੰਘ ਜੀ ਨੇ ਦਸਿਆ ਕਿ ਇਸ 'ਤੇ ਸਤਿਗੁਰੂ ਜੀ ਨੇ ਵਿਸ਼ੇਸ਼ ਕਿਰਪਾ ਕੀਤੀ ਹੈ। ਮੈਂ ਉਸ ਸੱਜਨ ਨੂੰ ਗੱਲਬਾਤ ਪੁਛੀ ਅਤੇ ਰਿਕਾਰਡ ਕੀਤੀ। ਉਸ ਨੇ ਜੋ ਗੱਲਬਾਤ ਦੱਸੀ, ਉਹ ਇਵੇਂ ਹੈ—

"...ਮੇਰਾ ਨਾਮ ਸਤਨਾਮ ਸਿੰਘ ਹੈ। ਦਾਸ ਦੀ ਪਤਨੀ ਜਦੋਂ ਗਰਭਵਤੀ ਸੀ ਉਸਨੂੰ ਮਹੀਨੇ ਬਾਦ ਮਾਤਾ ਨਿਕਲੀ ਸੀ। ਅਸੀਂ ਡਾਕਟਰ ਪਾਸ ਚੈਕ ਕਰਾਣ ਗਏ। ਉਹਨਾਂ ਕਿਹਾ ਕਿ ਜੋ ਬੱਚਾ ਗਰਭ ਵਿਚ ਹੈ ਇਹ ਜਦ ਵੱਡਾ ਹੋਵੇਗਾ, ਜਾਂ ਤਾਂ ਬੋਲਾ ਹੋ ਜਾਊ ਜਾਂ ਅੱਖਾਂ ਤੋਂ ਕੁਝ ਦਿਸੂਗਾ ਨਹੀਂ। ਇਸ ਤਰ੍ਹਾਂ ਦੀ ਕੋਈ ਬੀਮਾਰੀ ਹੋ ਜਾਊ। ਦਾਸ ਪ੍ਰਧਾਨ ਸੰਤ ਸਤਵੰਤ ਸਿੰਘ ਹੋਰਾਂ ਪਾਸ ਅਤੇ ਸੰਤ ਦਇਆ ਸਿੰਘ ਪਾਸ ਆਇਆ। ਉਹਨਾਂ ਪਹਿਲਾਂ ਨੈਰੋਬੀ ਸੂਬਾ (ਸਤਨਾਮ ਸਿੰਘ) ਜੀ ਨੂੰ ਫੋਨ ਕੀਤਾ। ਸੂਬਾ ਜੀ ਨੇ ਸੱਚੇ ਪਾਤਸ਼ਾਹ ਜੀ ਨੂੰ ਫੋਨ ਕੀਤਾ। ਸਾਨੂੰ ਹੁਕਮ ਆਇਆ ਕਿ "ਭਜਨ ਕਰੋ ਵਰਨੀ ਕਰੋ...ਹੋਰ ਤੁਸਾਂ ਕੋਈ ਕੰਮ ਨਹੀਂ ਕਰਨਾ।" ਬੱਚਾ ਪੈਦਾ ਹੋਇਆ। ਡਾਕਟਰਾਂ ਚੈਕ ਕੀਤਾ ਚੰਗੀ ਤਰ੍ਹਾਂ ਇਕ ਘੰਟਾ। ਕੋਈ ਬੀਮਾਰੀ ਨਹੀਂ ਸੀ। ਕੁਝ ਨਹੀਂ ਸੀ ਹੋਇਆ। ਅਗਲੇ ਮਹੀਨੇ ਸਤਿਗੁਰਾਂ ਦੀ ਕਿਰਪਾ ਨਾਲ ਤਿੰਨ ਸਾਲ ਦਾ ਹੋ ਜਾਣਾ ਹੈ। ਸਤਿਗੁਰਾਂ ਦੀ ਕਿਰਪਾ ਨਾਲ ਚੜ੍ਹਦੀਆਂ ਕਲਾਂ ਵਿਚ ਹੈ। ਬੱਚੇ ਦਾ ਨਾਮ ਹਰਦੀਪ ਸਿੰਘ ਹੈ।"

ਅਜਿਹੇ ਕਈ ਮਾਮਲਿਆਂ ਵਿਚ ਆਮ ਲੋਕ ਗਰਭਪਾਤ ਕਰਵਾ ਦਿੰਦੇ ਹਨ। ਜੇ ਪਤਾ ਲੱਗੇ ਕਿ ਹੋਣ ਵਾਲਾ ਬੱਚਾ ਲੜਕੀ ਹੈ ਤਾਂ ਵੀ ਕਰਵਾ ਦਿੰਦੇ ਹਨ। ਪਰ ਸਤਿਗੁਰੂ ਜੀ ਇਸ ਦੇ ਸਖਤ ਖਿਲਾਫ਼ ਹਨ। ਇਸ ਬਾਰੇ ਪ੍ਰਚਾਰ ਵੀ ਕਰਦੇ ਹਨ। ਮਤੇ ਵੀ ਪਾਸ ਕੀਤੇ ਹਨ ਅਤੇ ਸਰਕਾਰ ਨੂੰ ਵੀ ਗਰਭਪਾਤ ਦੇ ਖਿਲਾਫ ਆਗ੍ਰਹਿ ਕੀਤਾ ਹੈ। ਅੱਜ ਕਲ੍ਹ ਲਿੰਗ ਟੈਸਟਾਂ ਦੇ ਬਹਾਨੇ ਨਾਲ ਗਰਭ ਅੰਦਰ ਕੁੜੀਆਂ ਮਾਰਨ ਦਾ ਰਿਵਾਜ ਵਧ ਗਿਆ ਹੈ। ਇਸ ਦੀ ਰੋਕਥਾਮ ਹੋਣੀ ਚਾਹੀਦੀ ਹੈ।

## ਸਮੱਸਿਆ ਛੈਣਿਆਂ ਦੀ

ਜਥੇਦਾਰ ਇਕਬਾਲ ਸਿੰਘ ਹੋਰੀਂ ਆਪਣੇ ਸਾਜ਼ ਨਾਲ ਲੈ ਕੇ ਗਏ ਸਨ। ਹਾਰਮੋਨੀਅਮ ਵਾਜਾ, ਢੋਲਕ ਅਤੇ ਛੈਣੇ। ਇਹ ਸਾਮਾਨ ਦੋ ਬੈਗਾਂ ਵਿਚ ਸੀ। ਹਵਾਈ ਅੱਡੇ ਉਤੇ ਜਦੋਂ ਚੈਕਿੰਗ ਹੁੰਦੀ ਤਾਂ ਧਾਤ ਢੂੰਡਣ ਵਾਲਾ ਯੰਤਰ 'ਮੈਟਲ ਡੀਟੈਕਟਰ' ਸੰਕੇਤ ਕਰ ਦਿੰਦਾ ਕਿ ਧਾਤ ਕਾਫ਼ੀ ਮਾਤਰਾ ਵਿਚ ਇਹਨਾਂ ਬੈਗਾਂ ਵਿਚ ਹੈ। ਹੋਰ ਤਾਂ ਹੱਥ ਵਾਲੇ ਕਿਸੇ ਥੈਲੇ ਜਾਂ ਬੈਗ ਨੂੰ ਉਹਨਾਂ ਨੇ ਨਾ ਖੁਲ੍ਹਵਾਇਆ, ਪਰ ਇਹ ਸਾਜ਼ਾਂ ਵਾਲੇ ਬੈਗ ਉਹ ਜ਼ਰੂਰ ਖੁਲ੍ਹਵਾਉਂਦੇ, ਅਤੇ ਦਸਿਆ ਜਾਂਦਾ ਕਿ ਇਹ ਸੰਗੀਤ ਦੇ ਸਾਜ਼ ਹਨ। ਦਾਰਾਸਲਾਮ ਹਵਾਈ ਅੱਡੇ 'ਤੇ ਤਾਂ ਇਕ ਅਧਿਕਾਰੀ ਨੇ ਕਿਹਾ ਕਿ— "ਜੇ ਹਾਰਮੋਨੀਅਮ ਸਾਜ਼ ਹੈ ਤਾਂ ਵਜਾ ਕੇ ਦੱਸੋ।" ਜਥੇਦਾਰ ਇਕਬਾਲ ਸਿੰਘ ਹੋਰਾਂ ਝੱਟ ਇਕ-ਦੋ ਗੀਤਾਂ ਵਾਜੇ ਤੇ ਵਜਾਕੇ ਦੱਸੀਆਂ, ਤਾਂ ਖ਼ਲਾਸੀ ਹੋਈ। ਇਸੇ ਧਰ-ਧਰਾਈ ਵਿਚ ਵਾਜੇ ਦੀ ਇਕ ਚਿਪਰ ਜਿਹੀ ਲਹਿ ਗਈ। ਦਾਰਾਸਲਾਮ ਜਾ ਕੇ ਉਹਨਾਂ ਇਕ ਆਪਣੀ ਵਰਕਸ਼ਾਪ ਵਿਚ ਇਹ ਲੱਕੜ ਦੀ ਚਿੱਪਰ ਲਵਾਈ। ਇਥੇ ਵੀ ਚੈਕਿੰਗ ਵਾਲਿਆਂ ਪੁਛਗਿਛ ਕੀਤੀ ਤੇ ਪਾਸਪੋਰਟ ਦੀ ਮੰਗ ਕੀਤੀ। ਬਸ ਇਹ ਇਕੋ-ਇਕ ਅੜਿੱਕਾ ਵਾਜੇ ਅਤੇ ਛੈਣਿਆਂ ਦਾ ਪੈਂਦਾ ਸੀ। ਆਖਰ ਕੀਰਤਨ ਕਰਨਾ ਕੋਈ ਸੌਖਾ ਕੰਮ ਥੋੜ੍ਹਾ ਹੈ। ਉਂਝ ਹੋਰ ਰਾਗੀਆਂ ਦੇ ਸਾਜ਼ਾਂ ਨੂੰ ਕਿਸੇ ਨਾ ਪੁਛਿਆ। (ਚਲਦਾ)

# ਦੋ ਗ਼ਜ਼ਲਾਂ

—ਅਮਰਜੀਤ ਸਿੰਘ ਸੰਧੂ

( ੧ )

ਕਿਉਂ ਨਾ ਜੁਦਾਈ ਮੰਗੀ, ਮੰਗਿਆ ਵਸਾਲ ਕਿਉਂ ਹੈ ?
ਮੇਰਾ ਦਿਲ ਮੇਰੇ ਤੋਂ ਐਸੇ, ਪੁਛਦਾ ਸਵਾਲ ਕਿਉਂ ਹੈ ?

ਦਿਲ ਜਿਸਦਾ ਬਾਦਸ਼ਾਹ ਹੈ, ਓਹੀ ਕੰਗਾਲ ਕਿਉਂ ਹੈ ?
ਚਿੱਤ ਪਿਆਰ ਕਰਨ ਵਾਲਾ, ਅਜ ਕਲ ਨਿਢਾਲ ਕਿਉਂ ਹੈ ?

ਇਹ ਬਾਰ ਬਾਰ ਦਿਲ 'ਚੋਂ, ਉਠਦਾ ਸਵਾਲ ਕਿਉਂ ਹੈ ?
ਮੇਰਾ ਯਾਰ ਦੁਸ਼ਮਣਾਂ ਦਾ, ਅਜ ਕਲ ਖ਼ਿਆਲ ਕਿਉਂ ਹੈ ?

ਜੋ ਦੂਰ ਦੂਰ ਰਹਿ ਕੇ ਤੜਪਾ ਰਿਹਾਏ ਮੈਨੂੰ,
ਉਸੇ ਦੀ ਯਾਦ ਰਹਿੰਦੀ, ਮੇਰੇ ਨਾਲ ਨਾਲ ਕਿਉਂ ਹੈ ?

ਇਕ ਮਿਹਰਬਾਨ ਮੇਰੇ ਤੇ ਜ਼ੁਲਮ ਢਾਹ ਰਿਹੈ ਕਿਉਂ,
ਇਕ ਬੇ-ਮਿਹਰ ਨੂੰ ਮੇਰਾ, ਐਨਾ ਖਿਆਲ ਕਿਉਂ ਹੈ ?

ਮੰਦ-ਹਾਲੀਆਂ ਦਾ ਚਾਰਾ, ਕਰਨਾ ਨਹੀਂ ਜੇ ਉਸ ਨੇ,
ਪੁਛਦਾ ਮੇਰੇ ਤੋਂ ਮਹਿਰਮ ਫਿਰ ਹਾਲ-ਚਾਲ ਕਿਉਂ ਹੈ ?

ਹਰ ਪਲ ਸਤਾ ਰਿਹਾ ਜੋ, ਹਰ ਪਲ ਰੁਵਾ ਰਿਹੈ ਜੋ,
ਯਾਦਾਂ ਦਾ ਇਹ ਖ਼ਜ਼ਾਨਾ, ਰੱਖਿਆ ਸੰਭਾਲ ਕਿਉਂ ਹੈ ?

ਹੁਣ ਤਾਂ ਬਦਨ ਦੀ ਗਰਮੀ ਵੀ ਖੋਹ ਲਈ ਬੁਢੇਪੇ,
ਤੇਰਾ ਨਾਮ ਸੁਣ ਕੇ ਦਿਲ 'ਚੋਂ, ਉਠਦਾ ਉਬਾਲ ਕਿਉਂ ਹੈ ?

ਦੁਸ਼ਮਣ ਨਹੀਂ ਰਹੇ ਤਾਂ, ਡਰਦਾ ਏਂ ਕਿਸ ਤੋਂ ਮਿੱਤਰਾ ?
ਹਾਲਾਤ ਠੀਕ ਨੇ ਤਾਂ, ਫਿਰ ਹਾਲ-ਹਾਲ ਕਿਉਂ ਹੈ ?

ਸਾਡ ਗਵਾਂਢ ਵਿਚ ਤਾਂ, ਅਜ ਵੀ ਉਵੇਂ ਹੈ ਮਾਤਮ,
ਫਿਰ ਸਾਡੇ ਵਿਚ ਹੀ ਪੈਂਦੀ ਧੁਮਾਲ ਕਿਉਂ ਹੈ ?

ਪਾਣੀ, ਹਵਾ ਤੇ ਸੂਰਜ, ਜੇ ਸਭ ਲਈ ਨੇ ਸਾਂਝੇ,
''ਸੰਧੂ'' ਦਾ ਘਰ ਹੀ ਡੁੱਬਦਾ, ਫਿਰ ਆਏ ਸਾਲ ਕਿਉਂ ਹੈ ?

( ੨ )

ਦੁਨੀਆਂ ਦੇ ਨਾਲ ਇਸ਼ਕ ਦੀ ਅਣਬਣ ਰਹੀ ਸਦਾ ।
ਹੈ ਪ੍ਰੀਤ ਉਹ ਕੁੜੀ ਕਿ ਜੋ ਬ੍ਰਿਹਣ ਰਹੀ ਸਦਾ ।

ਖੁਸ਼ੀਆਂ ਦੀ ਭਾਲ ਤਾਂ ਨਿਰਾ ਭਟਕਣ ਦਾ ਪੱਜ ਸੀ,
ਉਂਜ ਜ਼ਿੰਦਗੀ ਤਾਂ ਗ਼ਮ ਦੀ ਹੀ ਸ਼ੌਕਣ ਰਹੀ ਸਦਾ ।

ਬੇਸ਼ਕ ਹਰੇਕ ਮੋੜ ਤੇ ਜ਼ੁਲਫ਼ਾਂ ਦੀ ਛਾਂ ਮਿਲੀ,
ਭਾਗਾਂ 'ਚ ਮੇਰੇ ਫੇਰ ਵੀ ਭਟਕਣ ਰਹੀ ਸਦਾ ।

ਧੁਖਦੇ ਰਹੇ ਨੇ ਉਮਰ ਭਰ, ਲਾਟਾਂ ਬਣੇ ਨਾ ਗ਼ਮ,
ਛਮ ਛਮ ਨਾ ਬਰਸੇ ਮੇਘਲੇ, ਕਿਣਮਿਣ ਰਹੀ ਸਦਾ ।

ਜੀਵਨ ਮੇਰੇ ਨੂੰ ਕਰ ਗਈ ਮੱਸਿਆ ਦੀ ਰਾਤ ਜੋ,
ਮੇਰੀ ਨਜ਼ਰ ਦਾ ਫਿਰ ਵੀ ਉਹ ਚਾਨਣ ਰਹੀ ਸਦਾ ।

ਸ਼ੱਕ ਦੀ ਨਜ਼ਰ ਦਾ ਹੱਕ ਹੈ ਉਨੂੰ, ਤੂੰ ਗਿਲਾ ਨਾ ਕਰ,
ਮਹਿਬੂਬ ਹਰ ਇਕ ਸ਼ਖਸ ਦੀ, ਵਹਿਮਣ ਰਹੀ ਸਦਾ ।

ਕਰਦੇ ਨੇ ਲੋਕੀਂ ਕਿਸ ਤਰ੍ਹਾਂ, ਜਗ ਵਿਚ ਆਵਾਰਗੀ,
ਖ਼ਾਹਿਸ਼ ਮੇਰੀ ਤਾਂ ਦਿਲ ਦੀ ਹੀ ਕੈਦਣ ਰਹੀ ਸਦਾ ।

ਔਗੁਣ ਤੇਰੇ ਵਿਚ ਹੋਰ ਤਾਂ ਕੋਈ ਨਹੀਂ, ਐ ਦਿਲ !
ਤੇਰੀ ਸੱਚਾਈ ਹੀ ਤੇਰਾ ਔਗੁਣ ਰਹੀ ਸਦਾ ।

ਰੁਲਦੂ ਜਿਹਾਂ ਦੀ ਜ਼ਿੰਦਗੀ, ਉਸ ਨੂੰ ਨਹੀਂ ਪਸੰਦ,
ਆਪਣੀ ਗ਼ਜ਼ਲ ਤਾਂ ਦੋਸਤੋ, ਬਣ-ਠਣ ਰਹੀ ਸਦਾ ।

''ਸੰਧੂ'' ਤੇਰੇ ਕਲਾਮ 'ਚੋਂ ਜ਼ਿੰਦਾ ਰਹੂ ਹਮੇਸ਼,
ਓਹੀ ਗ਼ਜ਼ਲ ਜੋ ਵਕਤ ਦੀ ਹਾਨਣ ਰਹੀ ਸਦਾ ।

(ਨ)

# ਲਹਿੰਦੇ ਪੰਜਾਬ ਦੇ ਸ਼ਾਇਰਾਂ ਦੀਆਂ ਮਿੰਨੀ ਨਜ਼ਮਾਂ

## ਲਾਲਾ ਮੁਹੱਸਨ ਰਫੀ ਜੁਆੜ

**ਹੈਰਾਨਗੀ**

ਬੂਹੇ ਬੰਦ ਤੇ ਕੰਧਾਂ ਉਤੇ
ਕੱਚ ਦੇ ਟੋਟੇ ਲਾਏ ਸਨ
ਰੱਬ ਜਾਣੇ ਇਹ ਲੁੱਟਣ ਵਾਲੇ
ਕਿਹੜੇ ਰਸਤੇ ਆਏ ਸਨ।

**ਦੱਖ**

ਮੁਖੜਾ ਫੁੱਲ ਗੁਲਾਬ
ਤੇ ਅੱਖਾਂ ਹਰਨ ਦੀਆਂ
ਕਿਉਂ ਨਾ ਉਭਰਨ
ਦਿਲ ਵਿਚ ਖਾਹਸ਼ਾਂ
ਮਰਨ ਦੀਆਂ।

**ਹੋ ਸਕਦਾ ਏ**

ਪੱਕੀ ਗੱਲ ਨਹੀਂ
ਕੋਈ ਪਰਾਹੁਣਾ ਆਉਂਦਾ ਹੋਵੇ
ਖੌਰੇ ਭੁੱਖ ਦੇ ਪਾਰੋਂ
ਕਾਂ ਕਰਲਾਉਂਦਾ ਹੋਵੇ।

**ਲਾਲਚ**

ਜੱਗ ਤੇ ਅਪਣਾ ਆਪ
ਨਸ਼ਾਵਰ ਕਰਨ ਲਈ
ਸੋਹਣਾ ਜਿਹਾ ਬਹਾਨਾ ਲੱਭਾ
ਮਰਨ ਲਈ।

## ਮਾਜਦ ਸਦੀਕੀ

**ਖੌਰੇ ਇਹ ਕੀਹ ਏ**

ਇਕ ਮੌਤ ਤੇ ਆਵੇਗੀ
ਆਵਨ ਵਾਲੇ ਦਿਨ
ਇਕ ਮੌਤ ਮੇਰਾ ਪਿਛਾ ਨਹੀਂ ਛੱਡਦੀ
ਖੌਰੇ ਇਹ ਕੀਹ ਏ।

**ਮਜਬੂਰੀ ਜਿਹੀ ਮਜਬੂਰੀ**

ਕੁੱਤਾ ਭੌਂਕ ਪਵੇ ਤੇ
ਅੱਗੋਂ ਭੌਂਕੇ ਕਿਹੜਾ ?

**ਵੇਲੇ ਵੇਲੇ ਦੀ ਗੱਲ**

ਤੜਕੇ ਨੂੰ ਅਸਕੂਲ ਨਾ ਜਿਹੜਾ
ਜਾਂਦਾ ਸੀ
ਸੌ ਸੌ ਇੱਟਾਂ ਢੋਵੇ
ਇਕ ਇਕ ਫੇਰੇ ਨਾਲ।

## ਮੁਹਸਨ ਅਰਾਈਂ

**ਵਖਰੀ ਰੀਤ**

ਇਨਸ਼ਾਨਾਂ ਦੀ ਵਖਰੀ ਰੀਤ
ਉਜਾੜਣ ਵਸਦੇ ਘਰ
ਬਨਾਵਣ ਉੱਚੀ ਮਸੀਤ।

**ਬਦਸੂਰਤ ਬੇਗਮ ਦਾ ਰੱਬ ਤੋਂ ਸ਼ਿਕਵਾ**

ਇਕ ਤੇ ਰੱਬ ਨੂੰ
ਖੌਰੇ ਕੀ ਹੋਇਆ ਏ
ਸਾਰਾ ਹੁਸਨ ਕੰਮੀਆਂ ਨੂੰ ਦੇ ਕੇ
ਜ਼ਾਇਆ ਕੀਤਾ ਹੋਇਆ ਏ।

**ਅੱਜ ਦੀ ਹੀਰ**

ਕਾਰ ਬੰਗਲਾ ਤੇ ਸਟੇਟਸ
ਵੇਂਹਦੀ ਏ
ਰਾਂਝੇ ਦਾ ਬੌੜਾ ਸਖਣਾ ਵੇਖ ਕੇ
ਮੁੜ ਨਵਾਂ ਰਾਂਝਾ
ਢੂਡੇਂਦੀ ਏ।

## ਮੁਹੰਮਦ ਆਸਫ ਰਜ਼ਾ

**ਸਜ਼ਾ**

ਜਿਹੜਾ ਆਪਣੀ ਬੋਲੀ ਛੱਡੇ
ਓਹ ਕੂੜਾ ਬਣ ਬਣ ਵੱਢੇ।

**ਪੰਜਾਬ**

ਉਹ ਮਾਂ ਜਿਹਦੀ
ਹੱਥੀਂ ਵੱਢੀ ਜੀਭ
ਜਿਹਦੇ ਸਿਰ ਦੀ ਚੁੰਨੀ
ਅਸਾਂ ਕੀਤੀ ਲੀਰੋ ਲੀਰ।

## ਲੈ: ਕਰਨਲ/ਮੁਹੰਮਦ ਅਲਿਆਸ

### ਮੋਇਆ ਬੰਦਾ

ਮੋਇਆ ਬੰਦਾ
ਮਰਦਾ ਨਹੀਂ
ਜਦ ਤਾਈਂ
ਓਹਦੇ ਲਗਦੇ ਲਾਣੇ
ਓਹਨੂੰ ਚੇਤੇ ਰਖਦੇ ਨੇ
ਮੋਇਆ ਬੰਦਾ ਓਦੋਂ ਮਰਦਾ
ਜਦ ਕੋਈ ਉਹਨੂੰ ਯਾਦ ਨਾ ਕਰਦਾ।

### ਖੁੱਲ੍ਹ

ਰੱਬਾ ਤੈਨੂੰ ਮੰਨ ਲਿਆ ਏ
ਕਿਉਂ ਜੋ
ਤੂੰ ਤੇ ਨਾ ਮੰਨਣ ਦੀ
ਖੁੱਲ੍ਹ ਵੀ ਮੈਨੂੰ ਦਿਤੀ ਏ

### ਵਾਹ ਬਈ ਵਾਹ

ਕੌਣ ਏ ਸੱਚਾ ਕੌਣ ਏ ਝੂਠਾ
ਕੋਈ ਨਾ ਤੈਨੂੰ ਦੱਸੇਗਾ
ਇਕ ਨਿਸ਼ਾਨੀ ਮੋਟੀ ਜੇਹੀ
ਮੈਂ ਅੱਜ ਤੈਨੂੰ ਦੱਸਾਂਗਾ
ਝੂਠਿਆਂ ਦੇ ਗਲ ਹਾਰ ਫੁੱਲਾਂ ਦੇ
ਸੱਚਿਆਂ ਦੇ ਗਲ ਫਾਹ !!
ਵਾਹ ਬਈ ਵਾਹ।

### ਚੱਜ ਕੁਚੱਜ

ਇਕ ਪਿਓ ਨੇ ਮਰਦੇ ਵਾਰੀ
ਮੱਤ ਇਹ ਦਿੱਤੀ ਪੁੱਤਰਾਂ ਨੂੰ
ਜਦ ਵੀ ਬੋਲੋ
ਸੱਚ ਈ ਬੋਲੋ
ਪਰ ਬੋਲੋ ਨ ਕੁਚੱਜ ਨਾਲ
ਝੂਠ ਨਾ ਬੋਲੋ ਕਦੀ ਨਾ ਬੋਲੋ
ਪਰ ਜੇ ਬੋਲੋ ਤੇ ਚੱਜ ਨਾਲ।

—o—

## ਮੁਸ਼ਤਾਕ ਕਮਰ

### ਜਮਹੂਰੀਅਤ

ਅਪਣੇ ਤੋਂ ਮਾੜੇ ਨੂੰ
ਸੂਲੀ ਚਾੜ੍ਹ ਕੇ
ਵਿਚ ਚੌਕ ਖਲੋ ਕੇ ਆਖੀਂ
ਮੈਂ ਇਸਲਾਮ ਲਿਆਵਾਂਗਾ
ਹਰ ਗਰੀਬ ਮੁਕਾਵਾਂਗਾ।

—o—

## ਮਨਜ਼ੂਰ ਅਹਿਮਦ ਮੁਗ਼ਲ

### ਵੱਖਰੀ ਉਡੀਕ

ਅੱਖਾਂ ਵਿਚ ਅੱਥਰੂ
ਬੁਲ੍ਹੀਆਂ ਤੇ ਹਾਸੇ
ਪਤਾ ਨਹੀਂ ਸਜਨਾਂ ਦਾ
ਗਏ ਕਿਹੜੇ ਪਾਸੇ।

### ਸਜਦੇ ਦਾ ਨਿਸ਼ਾਨ

ਸਜਦੇ ਕਰ ਕਰਕੇ
ਮੱਥੇ ਤੇ ਨਿਸ਼ਾਨ ਪਾ ਲਿਆ ਈ
ਤੇ ਫੇਰ ਕੀ ਹੋਇਆ ?
ਕੋਈ ਏਹੋ ਜਿਹਾ
ਸਜਦਾ ਕਰ
ਕਿ ਧਰਤੀ ਤੇ ਹਮੇਸ਼ ਲਈ
ਨਿਸ਼ਾਨ ਰਵੇ।

—o—

## ਮੁਹੰਮਦ ਰਿਆਜ਼ ਸ਼ਾਹਦ

### ਡਿਗਰੀ

ਖਾਲੀ ਡਿਗਰੀ ਥੈਲੇ ਪਾ ਕੇ
ਰੋਜ਼ ਸ਼ਹਿਰ ਨੂੰ ਜਾਵਾਂ
ਡੇਰੇ ਡੇਰੇ ਘੁੰਮ ਘੁਮਾ ਕੇ
ਸ਼ਾਮ ਪਈ ਘਰ ਆਵਾਂ

(ੜ)

# ਚਾਰ ਨਜ਼ਮਾਂ

—ਹਰਨੇਕ ਸਿੰਘ ਕੋਮਲ

## ਮਿੱਤਰਤਾ

ਮਿੱਤਰਤਾ ਹੈ
ਆਪਣੇ ਲਈ ਤਾਂ
ਸਾਂਝ ਦਿਲਾਂ ਦੀ
ਰੂਹ ਦਾ ਇਕ ਨਿਰੰਤਰ ਰਿਸ਼ਤਾ
ਖ਼ੁਦਗਰਜ਼ੀ ਦਾ
ਜਿਸ 'ਤੇ ਨਾ ਪ੍ਰਛਾਵਾਂ ਪੈਂਦਾ।

ਮਿੱਤਰਤਾ ਦੇ
ਉਹ ਕੀ ਨਕਸ਼ ਪਛਾਣਨ
ਜਿਹੜੇ ਬੰਦੇ
ਮਿੱਤਰਤਾ ਤੋਂ ਪਹਿਲਾਂ
ਹੱਥ ਵਿਚ ਕੈਲਕੁਲੇਟਰ ਫੜਕੇ
ਜਮ੍ਹਾਂ ਜੋੜ ਤਕਸੀਮਾਂ ਕਰਦੇ
ਤੇ ਫਿਰ
ਸੋਚ ਸਮਝਕੇ
ਮਿੱਤਰਤਾ ਲਈ ਹੱਥ ਵਧਾਉਂਦੇ!

## ਦੁਖਾਂਤ

ਚਾਨਣ ਵਰਗਾ ਸੱਚਾ-ਸੁੱਚਾ
ਉਹ ਜੋ ਬੰਦਾ
ਹਰ ਥਾਂ, ਸਭਨਾਂ ਤਾਈਂ, ਜਿਸ ਨੇ,
ਚਾਨਣ ਵੰਡਿਆ
ਮਹਿਕਾਂ ਵੰਡੀਆਂ
ਹਾਸੇ ਵੰਡੇ।
ਹਰ ਵੇਲੇ ਜੋ
ਜ਼ਿੰਦਗੀ ਦੀ ਹੀ ਗੱਲ ਕਰਦਾ ਸੀ।
ਅੱਜ ਅਚਾਨਕ
ਉਸ ਦੇ ਆਪਣੇ
ਘਰ ਦੇ ਘੁੱਪ-ਹਨ੍ਹੇਰੇ ਕਮਰੇ ਵਿਚੋਂ
ਉਸ ਬੰਦੇ ਦੀ ਲਾਸ਼ ਮਿਲੀ ਹੈ!

## ਭਾਵੁਕਤਾ

ਕਦੇ ਕਦੇ ਤਾਂ
ਐਵੇਂ ਹੀ ਬਸ
ਸਿੱਧਾ-ਸਾਦਾ ਬੰਦਾ ਕੋਈ
ਸਿੱਧੇ-ਪੱਧਰੇ ਰਾਹ 'ਤੇ ਤੁਰਦਾ
ਐਵੇਂ ਮੋਹ ਦੇ ਜਾਲ 'ਚ ਫਸਕੇ
ਜ਼ਿੰਦਗੀ ਦੀ ਇਸ ਝੀਲ ਦੇ ਵਿਚੋਂ
ਦੋ ਘੁੱਟ ਪਾਣੀ ਪੀਣ ਦੀ ਖ਼ਾਤਿਰ
ਦਲਦਲ ਦੇ ਵਿਚ ਫਸ ਜਾਂਦਾ ਹੈ!

ਹੌਲੀ ਹੌਲੀ
ਦਲਦਲ ਤਾਂ ਫਿਰ
ਮਨ ਦੇ ਅੰਦਰ ਜਾ ਕੇ ਫੈਲੇ
ਸਿੱਧੇ-ਸਾਦੇ ਉਸ ਬੰਦੇ ਨੂੰ
ਦਲਦਲ ਤੋਂ ਫਿਰ ਮੁਕਤੀ
ਕਦੇ ਨਾ ਮਿਲਦੀ!

## ਮਾਰੂਥਲ

ਅੰਬਰ ਦੇ ਵਿਚ ਉੱਡਦਾ ਹੋਇਆ
ਐਵੇਂ ਬੱਦਲ ਦਾ ਇਕ ਟੋਟਾ
ਤਪਦੇ ਮਾਰੂਥਲ ਦੇ ਉਪਰੋਂ
ਲੰਘਦਾ ਲੰਘਦਾ
ਭੁੱਲ-ਭੁਲੇਖੇ
ਪਾ ਜਾਏ ਜੇ ਚਾਰ ਕੁ ਛਿੱਟੇ
ਮਾਰੂਥਲ ਦੀ ਪਿਆਸ ਨਾ ਬੁਝਦੀ!
ਉਮਰ ਭਰ ਦੀ
ਤਪਸ਼ ਜੋ ਮਾਰੂਥਲ ਦੇ ਅੰਦਰ
ਕਦੇ ਨਾ ਮਿਟਦੀ।

ਮਾਰੂਥਲ ਦੀ ਤਪਸ਼ ਤਾਂ ਮੰਗਦੀ
ਰਿਮਝਿਮ ਵਰ੍ਹਦਾ ਸਾਵਣ ਕੋਈ
ਉਹ ਸਾਵਣ ਜੋ
ਮਾਰੂਥਲ ਵਿਚ
ਜਲਥਲ ਕਰਕੇ
ਮਾਰੂਥਲ ਦੀ ਪਿਆਸ ਬੁਝਾਵੇ!
ਮਾਰੂਥਲ ਦੀ ਤਪਸ਼ ਮਿਟਾਏ!

ਸ਼ਰਧਾਂਜਲੀ

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿਵਾਜਿਆ ਲੋਕ-ਪੱਖੀ ਸਾਹਿਤਕਾਰ

# ਸੁਰਜੀਤ ਖ਼ੁਰਸ਼ੀਦੀ

ਲੇਖਕ—**ਸੁਖਜੀਤ**

---

**ਸੁਰਜੀਤ ਖ਼ੁਰਸ਼ੀਦੀ ਜੀ ਦੇ ਸ਼ਰਧਾਂਜਲੀ ਸਮਾਗਮ ੨੩-੮-੧੯੯੮ ਨੂੰ ਸ੍ਰੀ ਭੈਣੀ ਸਾਹਿਬ ਵਿਚ ਪੜ੍ਹਿਆ ਗਿਆ ਪੱਤਰ।**

---

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ, ਸੁਰਜੀਤ ਖ਼ੁਰਸ਼ੀਦੀ ਜੀ, ਪਿਛਲੇ ਪੰਦਰਾਂ ਸਾਲਾਂ ਤੋਂ ਸ੍ਰੀ ਭੈਣੀ ਸਾਹਿਬ ਰਹਿ ਰਹੇ ਸਨ।

ਦੁਨੀਆਂ ਭਰ ਦੀ ਭਟਕਣ ਤੇ ਬੇਚੈਨੀ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਦੀ ਸ਼ਾਂਤ ਅਤੇ ਪਵਿੱਤਰ ਧਰਤੀ ਨੇ ਸਹਾਰਾ ਦਿਤਾ ਸੀ ਉਹਨਾਂ ਨੂੰ, ਜਿਵੇਂ ਦੂਰ ਦੂਰ ਤੱਕ ਘੁੰਮਕੇ ਥੱਕ ਚੁਕੇ ਬਾਲ ਨੂੰ ਮਾਂ ਬੁੱਕਲ 'ਚ ਲੈ ਲਵੇ।

ਨਾਮਧਾਰੀ ਮਾਂ ਬਾਪ ਦਾ ਇਹ ਪੁੱਤਰ ਬਹੁਤ ਚਿਰ ਪਹਿਲਾਂ ਦੁਨੀਆਂ ਦੇ ਮੇਲੇ 'ਚ ਗੁਆਚ ਗਿਆ ਸੀ। ਜ਼ਿੰਦਗੀ ਅਤੇ ਦੁਨੀਆਂ ਨੂੰ ਸੋਹਣੀ ਤੇ ਜਿਉਣਯੋਗ ਬਨਾਉਣ ਦਾ ਸੁਪਨਾ ਵੇਖਣ ਵਾਲੇ ਖ਼ੁਰਸ਼ੀਦੀ ਜੀ ਦੀ ਝੋਲੀ, ਜ਼ਿੰਦਗੀ ਗ਼ਮਾਂ ਅਤੇ ਦੁੱਖਾਂ ਨਾਲ ਭਰਦੀ ਰਹੀ ਸੀ। ਅੱਕੇ ਹੋਏ ਖ਼ੁਰਸ਼ੀਦੀ ਜੀ ਸਿਰਹਾਣੇ ਭਰੀ ਹੋਈ ਪਸਤੌਲ ਰਖਣ ਲਗੇ ਕਿ ਕਿਸੇ ਵੀ ਪਲ ਏਸ ਜ਼ਿੰਦਗੀ ਨੂੰ ਠੋਕਰ ਮਾਰ ਦੇਣੀ ਹੈ। ਪਰ ਧੰਨ ਸਤਿਗੁਰੂ ਜਗਜੀਤ ਸਿੰਘ ਜੀ, ਜਿਹਨਾਂ ਗੁਆਚੇ ਹੋਏ ਪੁੱਤਰ ਨੂੰ ਲੱਭ ਲਿਆ ਅਤੇ ਪੂਰੇ ਮੋਹ ਅਤੇ ਮਾਣ ਨਾਲ ਸ੍ਰੀ ਭੈਣੀ ਸਾਹਿਬ ਜ਼ਿੰਮੇਵਾਰ ਥਾਂ ਤੇ ਲਿਆ ਬਿਠਾਇਆ। ਸ੍ਰੀ ਭੈਣੀ ਸਾਹਿਬ ਦੀ ਸਮੁਚੀ ਲਾਇਬਰੇਰੀ ਤੇ ਰੋਜ਼ਾਨਾ ਆਉਂਦੇ ਅਖਬਾਰ ਉਹਨਾਂ ਦੇ ਹਵਾਲੇ ਕਰ ਦਿਤੇ। ਸਾਹਿਤ ਨਾਲ ਸਬੰਧਤ ਹਰ ਗੱਲ ਵਿਚ ਉਹਨਾਂ ਦੀ ਰਾਇ ਲਈ ਜਾਣ ਲਗੀ।

ਖ਼ੁਰਸ਼ੀਦੀ ਹੋਰਾਂ ਜੀਵਨ 'ਚ ਆਪਣੇ ਆਪ ਤੇ ਕੋਈ ਬਦਿਸ਼ ਨਹੀਂ ਲੱਗਣ ਦਿਤੀ। ਸਮਾਜ ਦੀਆਂ ਰੀਤਾਂ ਰਿਵਾਜਾਂ ਤੇ ਪਰੰਪਰਾਵਾਂ ਦੇ ਬੰਧਨ 'ਚ ਨਹੀਂ ਬੱਝੇ ਉਹ। ਉਹ ਜਿਥੇ ਵੀ ਰਹੇ ਉਹਨਾਂ ਉਹੀ ਕੀਤਾ ਜੋ ਉਹਨਾਂ ਨੂੰ ਠੀਕ ਲਗਿਆ। ਉਹ ਆਮ ਤੌਰ ਤੇ ਆਪਣੀ ਆਜ਼ਾਦ-ਖਿਆਲੀ, ਦਰਵੇਸ਼ਪੁਣੇ ਅਤੇ ਦਬੰਗਪੁਣੇ ਕਰਕੇ ਮਸ਼ਹੂਰ ਰਹੇ। ਮਿਲਟਰੀ ਡਸਿਪਲਿਨ ਦੀ ਸਖਤੀ ਵੀ ਖ਼ੁਰਸ਼ੀਦੀ ਜੀ ਦੇ ਕ੍ਰਾਂਤੀਕਾਰੀ ਅਤੇ ਆਜ਼ਾਦ ਵਿਚਾਰਾਂ ਨੂੰ ਆਪਣੀ ਗਰਿਫਤ ਵਿਚ ਨਹੀਂ ਲੈ ਸਕੀ।

ਕਮਿਉਨਿਸਟ ਪਾਰਟੀ ਦਾ ਜਾਬਤਾ ਤੇ ਕਰੜੇ ਨਿਯਮ ਉਹਨਾਂ ਦੀ ਆਲੋਚਨਾਤਮਕ ਦ੍ਰਿਸ਼ਟੀ ਅਤੇ ਸਾਫ ਸਪਸ਼ਟ ਕਹਿ ਦੇਣ ਦੀ ਜੁਰਅਤ ਵਿਚ ਵਿਘਨ ਨਹੀਂ ਪਾ ਸਕੇ। ਉਹਨਾਂ ਚਾਹੇ ਪੰਜਾਬ ਬੁੱਕ ਸੈਂਟਰ ਦੀ ਮੈਨੇਜਰੀ ਕੀਤੀ ਜਾਂ ਨਵਾਂ ਜ਼ਮਾਨਾ 'ਚ ਕੰਮ ਕਦੇ ਵੀ ਆਪਣੀ ਮਰਜ਼ੀ ਜਾਂ ਅਸੂਲਾਂ ਦੇ ਖਿਲਾਫ਼ ਹਾਲਾਤ ਨਾਲ ਸਮਝੌਤਾ ਨਹੀਂ ਕੀਤਾ। ਉਹਨਾਂ ਕਦੇ ਕਿਸੇ ਦੀ ਚਾਪਲੂਸੀ ਨਹੀਂ ਕੀਤੀ। ਇਹੀ ਕਾਰਨ ਹਨ ਕਿ ਉਹ ਕਿਸੇ ਥਾਂ ਵੀ ਬਹੁਤਾ ਚਿਰ ਟਿਕ ਨਹੀਂ ਸਕੇ। ਪਰ ਸ੍ਰੀ ਭੈਣੀ ਸਾਹਿਬ ਵਿਖੇ ਉਹ ਲੰਮਾ ਸਮਾਂ ਰਹੇ। ਸਤਿਗੁਰੂ ਜੀ ਦੇ ਚਰਨਾਂ ਨਾਲ ਖ਼ੁਰਸ਼ੀਦੀ ਜੀ ਦੀ ਆਖਰੀ ਦਮ ਤੀਕ ਨਿਭੀ। ਇਥੇ ਇਸ ਤਰ੍ਹਾਂ ਨਿਭ ਜਾਣ ਪਿਛੇ ਜਿਥੇ ਉਹਨਾਂ ਦੀ ਸੁਹਿਰਦਤਾ, ਸਾਫ਼ਗੋਈ ਤੇ ਸਤਿਗੁਰੂ ਜੀ ਨਾਲ ਪਿਆਰ ਇਕ ਕਾਰਨ ਹੈ ਤਾਂ ਦੂਜਾ ਵੱਡਾ ਕਾਰਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਵਿਲੱਖਣ ਸ਼ਖਸੀਅਤ ਵਿਚਲੇ ਅਲੌਕਿਕ ਗੁਣ ਵੀ ਹਨ। ਸਤਿਗੁਰੂ ਜੀ ਦੀ ਸ਼ਖਸੀਅਤ ਵਿਚਲੀ ਬੇਥਾਹ ਸਹਿਣਸ਼ੀਲਤਾ ਅਸਧਾਰਨ ਨਿਰਮਾਣਤਾ ਤੇ ਅੰਤਾਂ ਦੇ ਪਿਆਰ ਨਾਲ ਭਰੇ ਹਿਰਦੇ ਦੀ ਵਿਸ਼ਾਲਤਾ ਹੀ ਖ਼ੁਰਸ਼ੀਦੀ ਜੀ ਵਰਗੇ ਇਨਸਾਨਾਂ ਨੂੰ ਮੋਹ ਪਾਸ਼ ਵਿਚ ਬੰਨ੍ਹ ਸਕਦੀ ਹੈ।

ਖ਼ੁਰਸ਼ੀਦੀ ਜੀ ਵਰਗੇ ਮਨੁੱਖ ਦਰਿਆਵਾਂ ਵਰਗੇ ਹੁੰਦੇ ਹਨ। ਜਿਹਨਾਂ ਦੇ ਵਹਿਣ ਅਮੋੜ ਹੁੰਦੇ ਹਨ, ਬਹੁਤ ਕੁਝ ਨਾਲ ਵਹਾਕੇ ਲੈ ਜਾਣ ਵਾਲੇ। ਪਰ ਦਰਿਆ ਨੂੰ ਜੇ ਦੋਹਾਂ ਪਾਸਿਆਂ ਤੋਂ ਚੰਗੀ ਤਰ੍ਹਾਂ ਬੰਨ੍ਹ ਨਾ ਬੰਨਿਆ ਜਾਵੇ, ਉਸਦੇ ਪਾਣੀਆ ਨੂੰ ਕਾਬੂ ਵਿਚ ਨਾ ਕੀਤਾ ਜਾਵੇ ਤਾਂ ਉਸ ਦੀ ਉਮਰ ਲੰਬੀ ਨਹੀਂ ਹੋ ਸਕਦੀ। ਉਸਦਾ ਪਾਣੀ ਏਧਰ ਉਧਰ ਅਜਾਈਂ ਖਿੰਡ ਜਾਵੇਗਾ ਤੇ ਬਹੁਤ ਛੇਤੀ ਦਰਿਆ ਦਾ ਅੰਤ ਹੋ ਜਾਵੇਗਾ। ਉਂਜ ਵੀ ਉਹੀ ਪਾਣੀ ਜਿਹੜਾ ਜੀਵਨ ਬਖ਼ਸ਼ਦਾ ਹੈ। ਵਣ, ਤ੍ਰਿਣ, ਪਾਣੀ ਸਭ ਨੂੰ ਨਵੀਂ ਨਰੋਈ

ਜ਼ਿੰਦਗੀ ਦਿੰਦਾ ਤੇ, ਬੇ-ਮੁਹਾਰਾ ਹੋ ਜਾਣ 'ਤੇ ਹਰੀਆਂ ਭਰੀਆਂ ਫਸਲਾਂ ਤਬਾਹ ਕਰ ਦਿੰਦਾ ਹੈ, ਘਰ ਉਜਾੜ ਦਿੰਦਾ ਹੈ ਤੇ ਹਜ਼ਾਰਾਂ ਜਾਨਾਂ ਲੈ ਲੈਂਦਾ ਹੈ। ਉਦੋਂ ਉਹੀ ਲੋਕ ਜਿਹੜੇ ਦਰਿਆਵਾਂ ਦੀ ਪੂਜਾ ਕਰਦੇ ਨੇ ਮੱਥਾ ਟੇਕਦੇ ਨੇ, ਉਹ ਦਰਿਆ ਨੂੰ ਬੁਰਾ ਭਲਾ ਕਹਿੰਦੇ ਤੇ ਗਾਲੀ-ਗਲੋਚ ਕਰਦੇ ਨੇ। ਸੋ, ਜਿਵੇਂ ਸਿਆਣੇ ਇੰਜਨੀਅਰ ਦਰਿਆ ਨੂੰ ਬੰਨ੍ਹ ਮਾਰਕੇ ਉਹਦੀ ਉਮਰ ਲੰਮੀ ਕਰ ਦਿੰਦੇ ਨੇ ਤੇ ਉਹਦੇ ਪਾਣੀਆਂ ਨੂੰ ਲੋਕ ਭਲਾਈ ਲਈ ਵਰਤਕੇ ਦਰਿਆ ਦੀ ਮਹੱਤਤਾ ਤੇ ਸ਼ੋਭਾ ਵਧਾਉਂਦੇ ਨੇ, ਉਵੇਂ ਹੀ, ਸਤਿਗੁਰੂ ਜਗਜੀਤ ਸਿੰਘ ਜੀ ਸਮਰੱਥਾਵਾਨ ਮਨੁੱਖਾਂ ਦੀ ਸਮਰੱਥਾ ਨੂੰ ਵਿਕਾਸਮੁਖੀ ਤੇ ਹਾਂ-ਪੱਖੀ ਬਣਾ ਦਿੰਦੇ ਨੇ। ਸਤਿਗੁਰੂ ਜੀ ਮਨੁੱਖ ਅੰਦਰਲੀਆਂ ਸੰਭਾਵਨਾਵਾਂ ਨੂੰ ਪਛਾਣਕੇ ਉਸਦੀ ਸ਼ਕਤੀ ਤੇ ਕਲਾ ਨੂੰ ਨਿਸ਼ਾਨੇ ਵੱਲ ਸੇਧਿਤ ਕਰ ਦਿੰਦੇ ਨੇ। ਜਦੋਂ ਮਨੁੱਖ ਦੇ ਗੁਣ ਦੀ ਕਦਰ ਪੈਂਦੀ ਹੈ, ਆਸ ਤੋਂ ਵੀ ਵੱਧ ਮਾਣ ਸਤਿਕਾਰ ਮਿਲਦਾ ਹੈ ਤਾਂ ਕੰਮ ਪ੍ਰਤੀ ਉਸਦਾ ਉਤਸ਼ਾਹ ਵੱਧਦਾ ਹੈ ਤੇ ਜ਼ਿੰਦਗੀ ਜਿਉਣ ਨੂੰ ਜੀ ਕਰਦਾ ਹੈ।

ਖ਼ੁਰਸ਼ੀਦੀ ਜੀ ਨਾਲ ਵੀ ਇੰਜ ਹੀ ਹੋਇਆ ਸੀ। ਉਹਨਾਂ ਵੱਖੋ ਵੱਖਰੇ ਥਾਵਾਂ 'ਤੇ ਰਹਿੰਦਿਆਂ ਜ਼ਿੰਦਗੀ ਨੂੰ ਸੋਹਣੀ ਬਨਾਉਣ ਲਈ ਲੱਗਦੇ ਨਾਅਰੇ ਵੇਖੇ ਤੇ ਸੁਣੇ ਸਨ ਤੇ ਉਹ ਸਿਰਫ ਨਾਅਰੇ ਹੀ ਸਨ। ਪਰ ਸ੍ਰੀ ਭੈਣੀ ਸਾਹਿਬ ਆਕੇ ਉਹਨਾਂ ਨੇ ਮਹਿਸੂਸ ਕੀਤਾ ਕਿ ਇਥੇ ਨਾਅਰੇ ਨਹੀਂ ਸਨ, ਦਿਖਾਵਾ ਨਹੀਂ ਹੈ ਅਡੰਬਰ ਨਹੀਂ ਹੈ। ਸਤਿਗੁਰੂ ਜਗਜੀਤ ਸਿੰਘ ਜੀ ਜੀਵਨ ਨੂੰ ਸੁਹਣਾ ਬਨਾਉਣ ਲਈ ਬੜੀ ਹੀ ਸਹਿਜਤਾ ਨਾਲ ਕਰਮਸ਼ੀਲ ਹਨ। ਬਿਨਾਂ ਕਿਸੇ ਵੀ ਰੌਲੇ ਰੱਪੇ ਤੋਂ। ਇਸ ਗੱਲ ਨੇ ਖ਼ੁਰਸ਼ੀਦੀ ਜੀ ਨੂੰ ਮੋਹ ਲਿਆ ਤੇ ਉਹ ਸਤਿਗੁਰੂ ਜੀ ਦੇ ਹੋ ਕੇ ਰਹਿ ਗਏ।

ਜ਼ਿੰਦਗੀ ਦਾ ਬਹੁਤ ਵੱਡਾ ਹਿੱਸਾ ਗੁਜ਼ਰ ਜਾਣ 'ਤੇ ਵੀ, ਬਹੁ-ਭਾਂਤੀ ਰੰਗ ਤਮਾਸ਼ੇ ਦੇਖ ਕੇ ਵੀ ਅਤੇ ਭਿੰਨ-ਭਿੰਨ ਤਜਰਬੇ ਕਰਨ ਪਿੱਛੋਂ ਵੀ ਖ਼ੁਰਸ਼ੀਦੀ ਜੀ ਨੂੰ ਜਿਹਨਾਂ ਗੱਲਾਂ ਦੀ ਸਮਝ ਨਹੀਂ ਸੀ ਆਈ, ਸਤਿਗੁਰੂ ਜੀ ਕੋਲ ਰਹਿੰਦਿਆਂ ਉਹ ਸਹਿਜੇ ਹੀ ਸਮਝ ਆ ਗਈਆਂ। ਜੀਵਨ ਦੇ ਅੰਤਲੇ ਪੜਾਅ ਤੇ ਪਹੁੰਚਕੇ ਖ਼ੁਰਸ਼ੀਦੀ ਜੀ ਨੇ ਕਿਹਾ "ਮੁਸਲਮਾਨ ਧਰਮ ਵਿਚ ਸ਼ਾਇਰੀ ਨੂੰ ਜੁਜ਼ ਏ ਪੈਗੰਬਰੀ ਕਿਹਾ ਜਾਂਦਾ ਹੈ। ਮਤਲਬ ਕਿ ਸ਼ਾਇਰ ਪੈਗੰਬਰ ਤਾਂ ਨਹੀਂ ਹੁੰਦਾ, ਪਰ ਪੈਗੰਬਰ ਦਾ ਇਕ ਹਿੱਸਾ ਹੁੰਦਾ ਹੈ। ਮੈਂ ਲਗਾਤਾਰ ਸੋਚਦਾ ਰਿਹਾ ਹਾਂ ਕਿ ਮੈਂ ਕਿਸਦਾ ਹਿੱਸਾ ਹਾਂ? ਆਖਰ ਮੇਰਾ ਸਰੋਤ ਕੀ ਹੈ? ਇਸਦੀ ਸਮਝ ਮੈਨੂੰ ਹੁਣ ਆਈ ਹੈ। ਸਾਡਾ, ਕਲਾ ਦੇ ਦਰਿਆਵਾਂ, ਨਦੀਆਂ, ਝਰਨਿਆਂ ਜਾਂ ਆਬਸ਼ਾਰਾਂ ਦਾ ਸਰੋਤ, ਕਲਾ ਦਾ ਕੋਈ ਵੱਡਾ ਪਰਬਤ, ਕੋਈ ਹਿਮਾਲਾ ਹੈ। ਮੈਂ ਮਹਿਸੂਸ ਕੀਤਾ ਹੈ ਕਿ ਸਾਡੇ ਵਿਚ ਵਗਦਾ ਕਲਾਵਾਂ ਦਾ ਪਾਣੀ ਸਤਿਗੁਰੂ ਜੀ ਦੀ ਅੰਦਰਲੀ ਕਲਾ ਦੇ ਅਮੁੱਕ ਖ਼ਜ਼ਾਨੇ ਦਾ ਹਿੱਸਾ ਮਾਤਰ ਹੈ। ਹੁਣ ਮੈਨੂੰ ਇਹ ਮੰਨਣ 'ਚ ਵੀ ਕੋਈ ਝਿਜਕ ਨਹੀਂ ਕਿ ਅੱਜ ਤੱਕ ਮੈਂ ਮੌਤ ਤੋਂ ਡਰਦਾ ਰਿਹਾ ਹਾਂ ਤੇ ਪੱਜ ਇਹ ਕਰਦਾ ਰਿਹਾ ਹਾਂ ਕਿ ਮੈਂ ਮੌਤ ਤੋਂ ਨਹੀਂ ਡਰਦਾ। ਅਸਲ ਵਿਚ ਜਿਵੇਂ ਮੈਂ ਜ਼ਿੰਦਗੀ ਦੇ ਹੋਰ ਬਹੁਤ ਸਾਰੇ ਪੱਖਾਂ ਪ੍ਰਤੀ ਸਹਿਜ ਹੋਇਆ ਹਾਂ, ਮੌਤ ਲਈ ਵੀ ਹੁਣ ਸਹਿਜ ਹੋਇਆ ਹਾਂ। ਰੱਬ ਬਾਰੇ ਮੇਰੇ ਉਹੀ ਵਿਚਾਰ ਨੇ, ਜੋ ਸਨ। ਪਰ ਸਤਿਗੁਰੂ ਜਗਜੀਤ ਸਿੰਘ ਜੀ ਪਾਸ ਰਹਿਣ ਅਤੇ ਵਿਚਰਣ ਪਿੱਛੋਂ ਮੈਂ ਅਨੁਭਵ ਕੀਤਾ ਹੈ ਕਿ ਮੇਰੇ ਹੋਣ ਦਾ ਸਰੋਤ ਸਤਿਗੁਰੂ ਜੀ ਨੇ, ਤੇ ਮੈਂ ਇਸ ਅਹਿਸਾਸ ਨੂੰ ਵੀ ਬੜੀ ਸ਼ਿੱਦਤ ਨਾਲ ਅਨੁਭਵ ਕਰਦਾ ਹਾਂ ਕਿ ਜਿਵੇਂ ਮੈਂ ਹਿਮਾਲਾ ਪ੍ਰਬਤ ਵਿਚੋਂ ਨਿਕਲਿਆ ਦਰਿਆ ਹਾਂ, ਉਵੇਂ, ਇਕ ਦਿਨ ਮੈਂ ਸਮੁੰਦਰ 'ਚ ਸਮਾ ਜਾਣਾ ਹੈ। ਉਹ ਸਮੁੰਦਰ ਮੈਨੂੰ ਆਪਣੇ 'ਚ ਸਮਾ ਲੈਣ ਲਈ ਬਾਹਾਂ ਫੈਲਾਕੇ ਮੁਸਕਰਾ ਰਿਹਾ ਹੈ। ਇਸ ਅਨੁਭਵ ਨਾਲ ਮੇਰਾ ਮਰਨ ਕਾਲ ਦਾ ਤ੍ਰਾਸ ਜਾਂਦਾ ਰਿਹਾ ਹੈ ਤੇ ਮੈਂ ਸਹਿਜ ਹੋ ਸਕਿਆ ਹਾਂ। ਉਹ ਹਿਮਾਲਾ ਪ੍ਰਬਤ ਤੋਂ ਸਮੁੰਦਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਹਨ। ਇਸ ਤੋਂ ਬਿਨਾਂ ਕੋਈ ਵੀ ਨਹੀਂ" ਇਹ ਦਾਰਸ਼ਨਿਕ ਗੱਲਾਂ ਖ਼ੁਰਸ਼ੀਦੀ ਜੀ ਦੀਆਂ ਕਹੀਆਂ ਹੋਈਆਂ ਹਨ।

ਸੱਚਮੁੱਚ ਖ਼ੁਰਸ਼ੀਦੀ ਜੀ ਦੇ ਅੰਦਰ ਕਰਾਮਾਤੀ ਢੰਗ ਨਾਲ ਤਬਦੀਲੀ ਆਈ ਸੀ। ਅੱਖੜ, ਬੇਲਿਹਾਜ਼, ਬੁਰੀ ਤਰ੍ਹਾਂ ਨਾਲ ਨਾਸਤਕ ਤੇ ਖਿੰਡੇ-ਪੁੰਡੇ ਬੇਤਰਤੀਬ ਖ਼ੁਰਸ਼ੀਦੀ ਜੀ ਨਰਮ, ਕੋਮਲ, ਸ਼ਾਂਤ ਚਿੱਤ ਤੇ ਆਸਤਕ ਹੋ ਗਏ ਸਨ। ਉਹ ਮੋਹੇ ਗਏ ਸਨ ਤੇ ਦੂਜਿਆਂ ਨੂੰ ਮੋਹਣ ਲੱਗੇ ਸਨ। ਇਹ ਇਕ ਹੈਰਾਨਕੁੰਨ ਬਦਲਾਵ ਸੀ।

ਜਿਸ ਖ਼ੁਰਸ਼ੀਦੀ ਨੇ ਮਿਲਟਰੀ ਡਸਿਪਲਨ ਦੀਆਂ ਧੱਜੀਆਂ ਉਡਾਈਆਂ ਸਨ। ਜਿਸਨੇ ਸਮਾਜੀ ਤੇ ਪਰਿਵਾਰਕ ਰਿਸ਼ਤਿਆਂ ਅੰਦਰਲੇ ਅਨੁਸ਼ਾਸਨ ਨੂੰ ਨਹੀਂ ਮੰਨਿਆ ਸੀ।

ਜਿਸਨੇ ਪਾਰਟੀ ਜ਼ਾਬਤੇ ਦੀ ਪ੍ਰਵਾਹ ਨਹੀਂ ਕੀਤੀ ਸੀ।

ਜਿਸਨੇ ਕੋਈ ਵੀ ਬੰਧਨ ਤੇ ਪ੍ਰਹੇਜ ਆਪਣੇ ਤੇ ਲਾਗੂ ਨਹੀਂ ਹੋਣ ਦਿੱਤਾ ਸੀ।

ਉਹ ਖ਼ੁਰਸ਼ੀਦੀ ਜੀ ਸਤਿਗੁਰੂ ਜੀ ਦੇ ਪਿਆਰ ਸੂਤਰ

'ਚ ਅਜਿਹੇ ਬੱਝੇ ਕਿ ਮੋਹ ਦੀਆਂ ਸਾਰੀਆਂ ਰਸਮਾਂ ਤੇ ਪਿਆਰ ਦੀਆਂ ਸੱਭ ਰੀਤਾਂ ਨਿਭਾਉਣ ਲੱਗ ਪਏ ਸ਼ਰਾਬ ਉਹਨਾਂ ਦੀ ਵੱਡੀ ਕਮਜ਼ੋਰੀ ਸੀ, ਉਹਨਾਂ ਉਹ ਵੀ ਛੱਡ ਦਿੱਤੀ। ਜਿਹੜੀ ਗੱਲ ਸਤਿਗੁਰੂ ਜੀ ਨੂੰ ਚੰਗੀ ਨਹੀਂ ਸੀ ਲਗਦੀ ਉਹਨਾਂ ਤਿਆਗ ਦਿਤੀ। ਸਾਰੀ ਉਮਰ ਪਰਿਵਾਰ ਅਤੇ ਰਿਸ਼ਤੇਦਾਰਾਂ ਤੋਂ ਪਾਸਾ ਵੱਟਦੇ ਰਹੇ, ਹੁਣ ਪਰਿਵਾਰ 'ਚ ਪੂਰੀ ਦਿਲਚਸਪੀ ਲੈਣ ਲੱਗੇ। ਸਤਿਗੁਰੂ ਜੀ ਦੀ ਕ੍ਰਿਪਾ ਨਾਲ ਕੋਟ ਗੰਗੂ ਰਾਏ ਵਿਖੇ ਸਥਿਤ ਆਪਣੇ ਘਰ ਨੂੰ ਨਵੇਂ ਸਿਰਿਓਂ ਸੰਵਾਰਨ ਤੇ ਸਜਾਉਣ ਲਗ ਪਏ। ਛੋਟੀ ਧੀ ਨੂੰ ਡਾਕਟਰੀ ਕਰਵਾਈ, ਉਹਦਾ ਵਿਆਹ ਕੀਤਾ। ਮੁੰਡੇ ਦਾ ਲਾਇਸੈਂਸ ਬਣਵਾਇਆ, ਨੌਕਰੀ ਲਵਾਈ। ਰਿਸ਼ਤੇਦਾਰਾਂ ਦੇ ਮਰਨੇ-ਪਰਨੇ ਤੇ ਵਿਆਹਾਂ ਵਿਚ ਸ਼ਾਮਲ ਹੋਣ ਲਗੇ। ਆਪਣੇ ਪੋਤੇ ਦੇ ਭਵਿਖ ਬਾਰੇ ਚਿੰਤਾਤੁਰ ਰਹਿਣ ਲਗੇ। ਹੁਣ ਘਰੋਂ ਬਾਹਰ ਰਤਾ ਦੇਰ ਹੋਣ ਉਤੇ ਕਹਿਣ ਲਗਦੇ, "ਮੈਨੂੰ ਘਰ ਪੁਚਾਓ ਬਈ, ਘਰ ਮੇਰੀ ਪਤਨੀ ਬਲਵੰਤ ਉਡੀਕਦੀ ਹੋਊ...ਮੈਂ ਪੋਤੇ ਨਾਲ ਖੇਡਣਾ ਜਾ ਕੇ...।" ਇਹ ਸਭ ਗੱਲਾ ਜ਼ਿੰਦਗੀ ਨਾਲ ਜੁੜਨ ਦੀਆਂ ਨਿਸ਼ਾਨੀਆਂ ਹਨ ਤੇ ਸੁਭਾਅ 'ਚ ਆਈ ਤਬਦੀਲੀ ਦੀਆਂ ਵੀ। ਪਹਿਲਾਂ ਕਦੇ ਉਹ ਆਪਣੇ ਕੰਮ ਨੂੰ ਛਪਾਉਣ ਅਤੇ ਲੋਕਾਂ ਤਕ ਪਹੁੰਚਾਉਣ ਲਈ ਗੰਭੀਰ ਨਹੀਂ ਸਨ ਹੋਏ, ਪਰ ਹੁਣ ਉਹਨਾਂ ਨਿੱਠ ਕੇ ਕੰਮ ਕਰਨਾ ਸ਼ੁਰੂ ਕੀਤਾ। ਭਾਸ਼ਾ ਵਿਗਿਆਨ ਦੀ ਝੋਲੀ ਵਿਚ ਬਹੁਮੁੱਲੀਆਂ ਦੋ ਕਿਤਾਬਾਂ—'ਜਗਜੀਤ ਕੋਸ਼' ਅਤੇ "ਸ਼ਬਦ ਲੀਲਾ" ਪਾਈਆਂ (ਉਮਰ ਭਰ ਦੀ ਸਾਧਨਾ ਨਾਲ ਤਿਆਰ ਕੀਤੇ ਕੋਸ਼ ਦਾ ਨਾਂ ਜਗਜੀਤ ਕੋਸ਼ ਰੱਖਣਾ ਖ਼ੁਰਸ਼ੀਦੀ ਹੋਰਾਂ ਦੀ ਸਤਿਗੁਰੂ ਜੀ ਪ੍ਰਤੀ ਅਥਾਹ ਸ਼ਰਧਾ ਅਤੇ ਪਿਆਰ ਦਾ ਸਬੂਤ ਹੈ) ਇਕ ਖਰੜਾ "ਆਓ ਵਧੀਆ ਪੰਜਾਬੀ ਲਿਖੀਏ" ਤਿਆਰ ਪਿਆ ਹੈ। ਬੱਚਿਆਂ ਵਾਸਤੇ ਭਾਸ਼ਾ ਵਿਗਿਆਨ ਦੀ ਜਾਣਕਾਰੀ ਨਾਲ਼ ਭਰਪੂਰ ਨਾਵਲ "ਚੰਦ ਧਰਤੀ ਤੇ ਉਤਰੇਗਾ" ਲਿਖ ਰਹੇ ਸਨ। ਨਾਲੋਂ ਨਾਲ ਹਰ ਹਫ਼ਤੇ ਹਰ ਮਹੀਨੇ ਅਖ਼ਬਾਰਾਂ ਰਸਾਲਿਆਂ 'ਚ ਕਾਲਮ ਤੇ ਲੇਖ ਲਿਖਦੇ ਸਨ। ਇਸ ਸਾਰੇ ਕਾਸੇ ਲਈ ਖ਼ੁਰਸ਼ੀਦੀ ਜੀ ਸਤਿਗੁਰੂ ਜੀ ਦਾ ਸ਼ੁਕਰੀਆ ਅਦਾ ਕਰਿਆ ਕਰਦੇ ਸਨ।

ਸਤਿਗੁਰੂ ਜੀ ਵੀ ਕੋਈ ਥੋੜਾ ਖਿਆਲ ਨਹੀਂ ਸਨ ਰੱਖਦੇ ਉਹਨਾਂ ਦਾ। ਦੌਰੇ ਤੋਂ ਆਉਂਦਿਆਂ ਦੀ ਦਰਸ਼ਨ ਦੇਣ ਜਾਂਦੇ। ਬਾਹਰ ਜਾਣ ਸਮੇਂ ਸੰਤ ਦਿਆਲ ਸਿੰਘ ਹੋਰਾਂ ਨੂੰ ਖ਼ੁਰਸ਼ੀਦੀ ਜੀ ਦਾ ਖਿਆਲ ਰੱਖਣ ਦੀ ਤਾਕੀਦ ਕਰ ਜਾਂਦੇ। ਆਉਂਦਿਆਂ ਹਰਪਾਲ ਸਿੰਘ ਸੇਵਕ ਨੂੰ ਉਹਨਾਂ ਦਾ ਪਤਾ ਸੁਰ ਲੈਣ ਲਈ ਹੁਕਮ ਕਰਦੇ। ਅੱਜ ਕੱਲ ਖ਼ੁਰਸ਼ੀਦੀ ਜੀ ਨੂੰ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਉਹਨਾਂ ਨਾਮਧਾਰੀ ਵਿਦਵਾਨਾਂ ਨਾਲ ਰੱਖਿਆ ਹੋਇਆ ਸੀ ਜਿਹਨਾਂ ਦਾ ਨਾਂ ਬੜੀ ਹੀ ਇੱਜ਼ਤ ਨਾਲ ਲਿਆ ਜਾਂਦਾ ਹੈ। ਬਹੁਤ ਹੀ ਖ਼ੂਬਸੂਰਤ ਢੰਗ ਨਾਲ ਬਣੇ ਹੋਏ ਹਵਾਦਾਰ ਅਧੁਨਿਕ ਸਹੂਲਤਾਂ ਵਾਲੇ ਆਸ਼ਰਮਾਂ ਵਿਚ ਰਹਿ ਰਹੀਆਂ ਨੇ ਇਹ ਮਾਣਯੋਗ ਹਸਤੀਆਂ। ਜਿਹਨਾਂ ਵਿਚ ਪੰਥ ਰਤਨ ਮਾਸਟਰ ਨਿਹਾਲ ਸਿੰਘ ਵੀ ਨੇ। ਬਾਲਾਧਰ ਤੋਂ ਬਜ਼ੁਰਗ ਰਾਗੀ ਤਾਰਾ ਸਿੰਘ ਜੀ ਵੀ ਨੇ। ਹਰਦੁਆਰ ਦੇ ਮਹਾਨ ਪੰਡਤ ਸੰਤ ਦਾਸ ਜੀ ਵੀ ਨੇ। ਜਥੇਦਾਰ ਸੇਵਾ ਸਿੰਘ ਜੀ ਵੀ ਨੇ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬਿਰਧਸ਼ਾਲਾ ਦੇ ਨਿਸ਼ਕਾਮ ਸੇਵਕ ਗੁਰਦੇਵ ਸਿੰਘ ਦਾ ਪੁੱਤਰ ਮੇਜਰ ਸਿੰਘ ਆਪਣੀ ਘਰਵਾਲੀ ਬਲਵਿੰਦਰ ਕੌਰ ਤੇ ਦੋਹਾਂ ਬੱਚਿਆਂ ਨਾਲ ਇਹਨਾਂ ਵਿਦਵਾਨਾਂ ਦੀ ਸੇਵਾ ਵਿਚ ੨੪ ਘੰਟੇ ਹਾਜ਼ਰ ਰਹਿੰਦਾ ਹੈ। ਇਸ ਡੇਰੇ ਵਲ ਜਾਣਾ ਤੇ ਇਹਨਾਂ ਸ਼ਖਸੀਅਤਾਂ ਕੋਲ ਕੁਝ ਸਮਾ ਬੈਠ ਕੇ ਆਉਣਾ ਇੰਜ ਲਗਦਾ ਹੈ ਕਿ ਜਿਵੇਂ ਕਿਸੇ ਵਿਸ਼ਵ ਵਿਦਿਆਲੇ 'ਚ ਚੱਕਰ ਲਾ ਕੇ ਮੁੜੇ ਹੋਈਏ। ਇਥੇ ਜਦੋਂ ਕੋਈ ਖ਼ੁਰਸ਼ੀਦੀ ਜੀ ਨੂੰ ਮਿਲਕੇ ਆਉਂਦਾ ਤਾਂ ਉਹਨਾਂ ਵਲੋਂ ਦੱਸੇ ਨਵੇਂ ਅਨੁਭਵਾਂ ਅਤੇ ਅਹਿਸਾਸਾਂ ਦੇ ਸੰਦਰਭ ਵਿਚ ਬਾਗੋਬਾਗ ਹੋਇਆ ਉਹ ਇਹੀ ਆਖਦਾ ਵਾਹ! ਖ਼ੁਰਸ਼ੀਦੀ ਜੀ ਵਾਹ..।

ਸੁਰਜੀਤ ਖ਼ੁਰਸ਼ੀਦੀ ਜੀ ਅੱਜ ਤੋਂ ੮੦ ਸਾਲ ਪਹਿਲਾਂ ਟਿੱਬਿਆਂ ਨਾਲ ਘਿਰੇ ਇਕ ਪਛੜੇ ਪਿੰਡ ਤੱਖਰਾਂ ਵਿਚ ਅਰਜਨ ਸਿੰਘ ਨਾਮਧਾਰੀ ਦੇ ਘਰ ਪੈਦਾ ਹੋਏ। ਉਹਨਾਂ ਦੀ ਇਕ ਭੈਣ ਤੇ ਭਣਵੱਈਆ ਅੰਡੇਮਾਨ ਨਿਕੋਬਾਰ ਰਹਿੰਦੇ ਸਨ, ਨੌਕਰੀ ਦੇ ਸਿਲਸਿਲੇ ਵਿਚ। ਇਉਂ ਉਹ ਬਚਪਨ ਵਿਚ ਹੀ ਆਪਣੀ ਭੈਣ ਕੋਲ ਕਾਲੇ ਪਾਣੀ ਚਲੇ ਗਏ। ਉਥੇ ਉਹਨਾਂ ਨੂੰ ਦੀਵਾਨ ਸਿੰਘ ਕਾਲੇ ਪਾਣੀ ਦਾ ਅਸ਼ੀਰਵਾਦ ਪ੍ਰਾਪਤ ਹੋਇਆ। ਉਹਨਾਂ ਦੇ ਲੜਕੇ ਮਹਿੰਦਰ ਦੇ ਹਮਜਮਾਤੀ ਸਨ ਉਹ। ਓਪਰੀ ਧਰਤੀ ਤੇ ਓਪਰੇ ਲੋਕਾਂ ਵਿਚ ਰਹਿਣ ਨੇ ਉਹਨਾਂ ਦੀ ਬਚਪਨ ਦੀ ਸੰਵੇਦਨਾ ਨੂੰ ਪਿੰਡ ਅਤੇ ਘਰਦਿਆਂ ਤੋਂ ਦੂਰ ਰਹਿਣ ਵਾਲੀ ਇਕ ਅਨਜਾਣੀ ਉਦਾਸੀ ਬਖਸ਼ ਦਿਤੀ। ਇਸ ਉਦਾਸੀ ਨੇ ਅਤੇ ਦੀਵਾਨ ਸਿੰਘ ਕਾਲੇ ਪਾਣੀ ਹੋਰਾਂ ਦੀ ਸ਼ਖਸੀਅਤ ਦੇ ਪ੍ਰਭਾਵ ਨੇ ਬਾਅਦ ਵਿਚ ਉਹਨਾਂ ਦੇ ਲੇਖਕ ਬਣਨ ਵਿਚ ਬੜੀ ਮਦਦ ਕੀਤੀ। ਪਹਿਲੀਆਂ ਤਿੰਨ ਕੁ ਜਮਾਤਾਂ ਉਥੋਂ ਪੜ੍ਹਕੇ ਉਹ ਪਿੰਡ ਆ ਗਏ ਅਤੇ

ਮਾਛੀਵਾੜੇ ਤੋਂ ਮੈਟ੍ਰਿਕ ਕਰਕੇ ਫੌਜ ਵਿਚ ਭਰਤੀ ਹੋ ਗਏ। ਫੌਜ ਦੌਰਾਨ ਹੀ ਉਹਨਾਂ ਬੀ.ਏ. ਕੀਤੀ। ਉਹਨਾਂ ਸਮਿਆਂ ਵਿਚ ਆਲੇ-ਦੁਆਲੇ ਦੇ ਦਸ ਪਿੰਡਾਂ ਦੇ ਇਹ ਪਹਿਲੇ ਗਰੈਜੂਏਟ ਸਨ। ਫੌਜ ਉਹਨਾਂ ਦੇ ਖੁਲ੍ਹੇ ਡੁਲ੍ਹੇ ਵਿਚਾਰਾਂ ਨੂੰ ਰਾਸ ਨਾ ਆਈ, ਉਂਜ ਵੀ ਉਦੋਂ ਤੱਕ ਸਮਾਜਵਾਦੀ ਇਨਕਲਾਬੀ ਧਾਰਾ ਦਾ ਜਾਗ ਲੱਗ ਚੁੱਕਾ ਸੀ। ਫੌਜ ਵਿਚ ਕਮਿਸ਼ਨ ਲੈ ਕੇ ਕਰਨਲ ਜਨਰਲ ਬਨਣ ਦੀ ਥਾਂ ਉਹ ਕਿਸਾਨਾਂ, ਮਜ਼ਦੂਰਾਂ ਤੇ ਗਰੀਬਾਂ ਵਿਚ ਕੰਮ ਕਰਨ ਲੱਗੇ। ਉਹ ਦੌਰ ਹੀ ਅਜਿਹਾ ਸੀ ਕਿ ਜਦੋਂ ਲੱਗਦਾ ਸੀ ਕਿ ਕੱਲ ਜਿਹੜਾ ਸੂਰਜ ਚੜੇਗਾ ਉਹ ਇਨਕਲਾਬ ਦਾ ਸੂਰਜ ਹੋਵੇਗਾ। ਸੁੱਤੇ ਉਠਾਂਗੇ ਤੇ ਇਹ ਵੱਢਖਾਣਾ ਨਿਜ਼ਾਮ ਬਦਲਿਆ ਹੋਵੇਗਾ। ਉਹਨਾਂ ਦਿਨਾਂ ਵਿਚ ਹੋਰ ਹਜ਼ਾਰਾਂ ਲੱਖਾਂ ਲੋਕਾਂ ਵਾਂਗੂੰ ਖ਼ੁਰਸ਼ੀਦੀ ਜੀ ਵੀ ਸਰੀਰਕ ਅਤੇ ਮਾਨਸਿਕ ਤੌਰ ਉਤੇ ਸਮਾਜਵਾਦ ਲਿਆਉਣ ਲਈ ਪੂਰੇ ਉਤਸ਼ਾਹ ਨਾਲ ਜੁਟੇ ਹੋਏ ਸਨ।

ਇਸੇ ਦੌਰਾਨ ਉਹਨਾਂ ਦਾ ਵਿਆਹ ਹੋ ਗਿਆ। ਉਚੀ ਲੰਮੀ ਬਲਵੰਤ ਕੌਰ, ਘਰ ਸਾਂਭਣ ਵਾਲੀ ਪੂਰੀ ਸੁਆਣੀ ਵੀ ਉਹਨਾਂ ਨੂੰ ਘਰ ਵੱਲ ਨਾ ਮੋੜ ਸਕੀ। ਇਕੋ ਇਕ ਪੁੱਤ ਹਿਰਦੇਪਾਲ ਤੇ ਪੁੱਤਾਂ ਵਰਗੀ ਧੀ ਊਸ਼ਾ ਆਪਣੀਆਂ ਦੂਜੀਆ ਤਿੰਨੇ ਭੈਣਾਂ ਸਮੇਤ ਆਪਣੇ ਸਾਰੇ ਮੋਹ ਦੇ ਬਾਵਜੂਦ ਉਹਨਾਂ ਨੂੰ ਘਰ ਦੀ ਜਿੰਮੇਵਾਰੀ ਵੱਲ ਨਾ ਲਿਆ ਸਕੇ। ਇਨਕਲਾਬ ਦੇ ਘੋੜੇ ਤੇ ਸੁਆਰ ਇਹ ਸਿਪਾਹੀ ਤਾਂ ਸਾਰੀ ਦੁਨੀਆਂ ਦੇ ਕਿਰਤੀਆਂ ਤੇ ਕਾਮਿਆਂ ਨੂੰ ਆਪਣਾ ਕਟੁੰਬ ਬਣਾ ਚੁੱਕਾ ਸੀ। ਇਸਨੇ ਆਪਣੇ ਆਪ ਨੂੰ ਕਮਿਊਨਿਸਟ ਪਾਰਟੀ ਦੇ ਸਪੁਰਦ ਕਰ ਦਿੱਤਾ, ਸਾਰੇ ਦਾ ਸਾਰਾ, ਸਮਰਪਤ।

ਕਿਤੇ ਜਲਸਾ ਹੋ ਰਿਹਾ ਹੈ ਤਾਂ ਉਸਦਾ ਪ੍ਰਬੰਧ ਖ਼ੁਰਸ਼ੀਦੀ ਜੀ ਕਰ ਰਹੇ ਨੇ। ਕਿਤੇ ਜਲੂਸ ਨਿਕਲ ਰਿਹਾ ਹੈ ਤਾਂ ਲਾਲ ਝੰਡਾ ਫੜੀ ਅੱਗੇ ਅੱਗੇ ਖ਼ੁਰਸ਼ੀਦੀ ਜੀ ਜਾ ਰਹੇ ਨੇ। ਕਿਤੇ ਸਾਹਿਤਕ ਸਮਾਗਮ ਹੋ ਰਿਹਾ ਹੈ ਤਾਂ ਖ਼ੁਰਸ਼ੀਦੀ ਜੀ ਕਵਿਤਾ ਪੜ੍ਹ ਰਹੇ ਨੇ। ਪਾਰਟੀ ਮੀਟਿੰਗ ਹੈ ਖ਼ੁਰਸ਼ੀਦੀ ਜੀ ਸੱਦਾ ਪੱਤਰ ਭੇਜ ਰਹੇ ਨੇ, ਬਹਿਸ ਕਰ ਰਹੇ ਨੇ... ਖ਼ੁਰਸ਼ੀਦੀ ਜੀ ਲਿਖ ਰਹੇ ਨੇ.. ਖ਼ੁਰਸ਼ੀਦੀ ਜੀ ਪੜ੍ਹ ਰਹੇ ਨੇ...ਫੇਰਾਂ ਦੇ ਫੇਰ ਰੂਸੀ ਸਾਹਿਤ ਅਨੁਵਾਦ ਕਰ ਰਹੇ ਨੇ। ਕਾਸ਼ ਤੁਸੀਂ ਉਹਨਾਂ ਦੇ ਸੱਜੇ ਹੱਥ ਦੀਆਂ ਉਂਗਲਾਂ ਤੇ ਅੰਗੂਠਾ ਵੇਖਿਆ ਹੁੰਦਾ ਲਗਾਤਾਰ ਪੈਨ ਫੜਨ ਨਾਲ ਉਥੇ ਰੱਟਣ ਪਏ ਹੋਏ ਸਨ।

ਪਾਰਟੀ ਨੇ ਅਖ਼ਬਾਰ 'ਚ ਕੰਮ ਕਰਨ ਲਈ ਕਿਹਾ... ਸਿਰ ਮੱਥੇ।

ਪਾਰਟੀ ਨੇ ਬੁੱਕ ਸੈਂਟਰ ਸਾਂਭਣ ਲਈ ਕਿਹਾ .. ਮਨਜ਼ੂਰ।

ਪਾਰਟੀ ਨੇ ਸੈਨਿਕ ਬੋਰਡ 'ਚ ਭੇਜਿਆ...ਜੀ ਅੱਛਾ।

ਪਾਰਟੀ ਨੇ ਰੇਲਵੇ ਯੂਨੀਅਨ 'ਚ ਭੇਜਿਆ... ਚੰਗਾ ਜੀ।

ਪਾਰਟੀ ਨੇ ਕਿਸਾਨਾਂ ਵਿਚ ਕੰਮ ਕਰਨ ਲਈ ਕਿਹਾ...ਹਾਂ ਜੀ।

ਕਿਤੇ ਪਾਰਟੀ ਕਾਰਕੁੰਨ ਮਾਯੂਸ ਨੇ, ਸਾਂਭਣ ਲਈ ਕਿਹਾ...ਹਾਜ਼ਰ ਜੀ।

ਪਾਰਟੀ ਨੇ ਨਕਸਲਾਈਟਾਂ ਨੂੰ ਸਾਂਭਣ ਲਈ ਕਿਹਾ... ਸਤਿ ਬਚਨ ਜੀ।

ਖ਼ੁਰਸ਼ੀਦੀ ਜੀ ਨੇ ਆਪਣਿਆਂ ਨੂੰ, ਗੈਰਾਂ ਨੂੰ ਚੰਗਿਆਂ ਮੰਦਿਆਂ ਨੂੰ ਆਪਣੇ ਵਿੱਤੋਂ ਬਾਹਰ ਹੋ ਕੇ ਸਾਂਭਿਆ। ਉਹ ਬਹੁਤ ਸਾਰਿਆਂ ਦਾ ਬਾਪੂ ਹੁੰਦਾ ਸੀ। ਪਰ ਜਦੋਂ ਉਸ ਨੂੰ ਸਾਂਭਣ ਦਾ ਵੇਲਾ ਆਇਆ ਤਾਂ...?

ਖ਼ੁਰਸ਼ੀਦੀ ਜੀ ਦੇ ਅੰਦਰ ਜਗੀਰਦਾਰੀ ਅਤੇ ਸਰਮਾਏਦਾਰੀ ਨਿਜ਼ਾਮ ਲਈ ਕੁੱਟ ਕੁੱਟ ਕੇ ਨਫਰਤ ਭਰੀ ਹੋਈ ਸੀ। ਉਹ ਇਸਨੂੰ ਬਦਲਣਾ ਚਾਹੁੰਦੇ ਸਨ। ਇਸਦੇ ਖਿਲਾਫ਼ ਉਹਨਾ ਦੇ ਮਨ ਵਿਚ ਰੋਹ ਸੀ। ਪਰ ਜਦੋਂ ਪ੍ਰਤੀਬੱਧ ਕਹਾਉਣ ਵਾਲੇ ਕੁਝ ਆਗੂਆਂ ਵਿਚ ਵੀ ਜਗੀਰਦਾਰੀ ਸੁਭਾ ਦੀ ਰਹਿੰਦ ਖੂੰਹਦ ਵੇਖੀ ਤਾਂ ਖ਼ੁਰਸ਼ੀਦੀ ਹੋਰਾਂ ਦਾ ਅੰਤਰ ਮਨ ਕੁਰਲਾ ਉਠਿਆ ਤੇ ਉਹਨਾਂ ਇਹਨਾਂ ਦੇ ਖਿਲਾਫ਼ ਹੀ ਵਿਦਰੋਹ ਕਰ ਦਿੱਤਾ। ਹਰ ਅਹੁਦੇ ਤੋਂ ਅਸਤੀਫਾ ਦੇ ਦਿੱਤਾ, ਪਾਰਟੀ ਕਾਰਡ ਮੋੜ ਦਿੱਤਾ। ਪਰ ਬਾਹਰ ਕਿਸੇ ਵੀ ਆਗੂ ਜਾਂ ਪਾਰਟੀ ਦੇ ਖਿਲਾਫ ਕੁਝ ਨਹੀਂ ਬੋਲੇ। ਇਕ ਚੁੱਪ ਵੱਟ ਲਈ। ਇਹ ਬਹੁਤ ਵੱਡਾ ਦੁੱਖ ਸੀ, ਜੋ ਅੰਦਰ ਹੀ ਅੰਦਰ ਉਹਨਾਂ ਨੂੰ ਖਾਣ ਲੱਗਾ। ਘਰ ਉਹ ਬਹੁਤ ਚਿਰ ਪਹਿਲਾਂ ਛੱਡ ਚੁਕੇ ਸਨ। ਕਿਸੇ ਬਾਰ ਪਰਾਏ, ਸਵੈਮਾਣ ਨੇ ਬੈਠਣ ਨਾ ਦਿੱਤਾ। ਉਹਨਾਂ ਦੀਆਂ ਧੀਆਂ ਧੱਕੇ ਨਾਲ ਤਾਂ ਲੈ ਆਈਆਂ ਪਰ ਘਰ ਦਾ ਕੋਈ ਬਾਨਸੰਪਟ ਕਦੇ ਬਣਿਆ ਹੀ ਨਹੀਂ ਸੀ। ਆਮਦਨ ਕੋਈ ਹੈ ਨਹੀਂ ਸੀ। ਜਦੋਂ

ਕਮਾਉਂਦੇ ਸਨ ਤਾਂ ਮਿੱਤਰਾਂ ਦੋਸਤਾਂ ਨਾਲ ਰਲਕੇ ਖਾ ਪੀ ਛੱਡਦੇ ਸਨ। ਉਹ ਆਖਿਆ ਕਰਦੇ ਸਨ ਕਿ ਮੈਂ ਪੈਸੇ ਨੂੰ ਨਹੀਂ ਸਾਂਭਿਆ ਪੈਸੇ ਨੇ ਮੈਨੂੰ ਨਹੀਂ ਸਾਂਭਿਆ। ਘਰ ਤੋਂ ਬਾਹਰ ਰਹਿਕੇ ਘਰ ਨਾਲੋਂ ਟੁੱਟੇ ਰਹਿਣਾ ਸੌਖਾ ਹੈ। ਪਰ ਘਰ ਅੰਦਰ ਰਹਿੰਦਿਆਂ, ਘਰ ਨਾਲ ਨਾ ਜੁੜਨਾ ਬਹੁਤ ਔਖਾ ਹੈ। ਇਹਨਾਂ ਦੁੱਖਾਂ 'ਚ ਹੀ ਉਹ ਵਧੇਰੇ ਸ਼ਰਾਬ ਪੀਣ ਲੱਗੇ; ਬਹੁਤ ਵਧੇਰੇ, ਹਰ ਵਕਤ ਬੇ-ਸੁੱਧ ਰਹਿਣ ਦੀ ਇੱਛਾ ਨਾਲ।

ਕਿਸੇ ਸਾਹਿਤਕ ਇਕੱਤਰਤਾ ਵਿਚ ਜਦੋਂ ਆਪਣੀ ਕਵਿਤਾ "ਤੇਰਾ ਘਰ ਕਿੱਥੇ ਹੈ ਮਨ ਮੇਰਿਆ...।" ਪੜ੍ਹਦੇ ਤਾਂ ਸੁਨਣ ਵਾਲੇ ਰੋਣ ਲੱਗ ਪੈਂਦੇ। ਪੁਰਾਣੀਆਂ ਯਾਦਾਂ ਛੇੜ ਲੈਂਦੇ...।

"ਦੁਨੀਆਂ ਦੇ ਗਮ ਸਾਗਰ 'ਚੋਂ ਸਾਹ ਲੈਣ ਲਈ,
ਚੁੱਕਦਾ ਹਾਂ ਜਦੋਂ ਸਿਰ,
ਯਾਦ ਤੇਰੀ ਰੱਖ ਦਿੰਦੀ ਹੈ ਪੱਟੇ ਉਦੋਂ,
ਦਿਲ ਦਿਆਂ ਜ਼ਖਮਾਂ ਦੇ ਬੁੱਲ੍ਹਾਂ 'ਤੇ
ਆ ਖਲੋਂਦੇ ਅੱਖਾਂ ਸਾਹਵੇਂ ਝੌਲਾ ਝੌਲਾ ਤੇਰਾ ਸਰੂਪ
ਤੂੰ ਜਦੋਂ, ਦਿਲਾਂ ਦੀ ਸਾਂਝ ਪਾ,
ਮੇਰੀ ਹੋ ਨਾ ਸਕੀ ਮੈਨੂੰ ਠੁਕਰਾ ਨਾ ਸਕੀ
ਫਿਰ ਯਾਦ ਤੇਰੀ ਕਿਉਂ ਨਿਭਾਉਂਦੀ ਹੈ ਵਫਾ...।

ਜਿਸਦੇ ਨਾਂ ਤੇ ਉਹਨਾਂ ਦਾ ਤਖੱਲਸ ਖ਼ੁਰਸ਼ੀਦੀ ਪਿਆ ਸੀ, ਉਸ ਪਾਕਿਸਤਾਨ ਤੁਰ ਗਈ। ਖ਼ੁਰਸ਼ੀਦ ਬੇਗਮ ਦਾ ਜ਼ਿਕਰ ਛੇੜ ਬਹਿੰਦੇ, ਜਿਸਦਾ ਸਾਥ ਭਾਵੇਂ ਏਨਾ ਹੀ ਮਿਲਿਆ ਸੀ ਜਿਵੇਂ ਵਗਦੇ ਪਾਣੀ ਉੱਤੋਂ ਲੰਘਦੇ ਪੰਛੀ ਦਾ ਪ੍ਰਛਾਵਾ ਪਾਣੀ ਤੇ ਪਵੇ।

ਕਈ ਵਾਰ ਮਨ ਦੇ ਦੁੱਖ 'ਚੋਂ ਇਹ ਸ਼ਿਅਰ ਸੁਣਾਉਂਦੇ—

ਹੁਣ ਤਾਂ ਸਾਨੂੰ ਦੱਸ ਦੇ ਰਹਿਬਰ ਮੰਜ਼ਿਲਾਂ ਦਾ ਕੁਝ ਅਤਾ ਪਤਾ,
ਹੁਣ ਤਾਂ ਸਾਨੂੰ ਚੱਲਦੇ ਚੱਲਦੇ ਇਕ ਜ਼ਮਾਨਾ ਬੀਤ ਗਿਆ।

ਕਦੇ ਖ਼ੁਦਦਾਰੀ ਦੀ ਬੁਲੰਦੀ ਤੇ ਖਲੋਕੇ ਇਹ ਸ਼ਿਅਰ ਮਾਣ ਨਾਲ ਪੜ੍ਹਦੇ—

ਪੇਟ ਦੇ ਹੁਕਮ 'ਤੇ ਸਿਰ ਨਾ ਝੁਕਾਇਆ ਕਦੇ।
ਤਰਸ ਆਇਆ, ਪਰ ਖ਼ੁਦ 'ਤੇ ਨਾ ਆਇਆ ਕਦੇ।

ਉਹ ਪਾਰਟੀ ਵਿਚੋਂ ਆ ਗਏ ਤਾਂ ਇਸ ਇਲਾਕੇ ਦੇ ਸਾਹਿਤਕਾਰਾਂ ਆਪਣੇ ਧਨ ਭਾਗ ਸਮਝੇ। ਰਾਮਪੁਰ, ਸਮਰਾਲਾ ਖੰਨਾ, ਨੀਲੋਂ, ਮਾਛੀਵਾੜਾ, ਲੁਧਿਆਣਾ, ਜਗਰਾਵਾਂ, ਮੁਲਾਂਪੁਰ, ਮਲੇਰਕੋਟਲਾ ਸਭੋਂ ਥਾਵਾਂ ਦੇ ਸਾਹਿਤਕਾਰਾਂ ਉਹਨਾਂ ਤੋਂ ਅਸ਼ੀਰਵਾਦ ਅਤੇ ਸਲਾਹ ਲੈਣ ਲੱਗੇ, ਮਹਿਫਲਾਂ ਜੰਮਣ ਲੱਗੀਆਂ, ਕਦੇ ਦਰਿਆ ਕੰਢੇ, ਕਦੇ ਨਹਿਰ ਕਿਨਾਰੇ, ਕਦੇ ਕਿਸੇ ਬਾਗ ਵਿਚ। ਸਾਹਿਤਕਾਰ ਉਹਨਾਂ ਦੁਆਲੇ ਜੁੜ ਬਹਿੰਦੇ। ਦਾਰੂ ਭੇਟ ਕਰਦੇ। ਖ਼ੁਰਸ਼ੀਦੀ ਜੀ ਪੀਂਦੇ ਰਹਿੰਦੇ ਤੇ ਬੋਲਦੇ ਰਹਿੰਦੇ—ਜੀਵਨ ਬਾਰੇ, ਸਾਹਿਤ ਬਾਰੇ, ਸੈਕਸ ਬਾਰੇ, ਰਾਜਨੀਤੀ ਬਾਰੇ, ਧਰਮ ਬਾਰੇ, ਆਰਥਿਕਤਾ ਬਾਰੇ, ਰਿਸ਼ਤਿਆਂ ਬਾਰੇ, ਪਿਆਰ ਬਾਰੇ ਅਤੇ ਬ੍ਰਹਿਮੰਡ ਬਾਰੇ। ਹਰ ਗੱਲ ਸਾਫ ਸਪਸ਼ਟ ਜਿਵੇਂ ਦਾਨਸ਼ਵਰ ਬੋਲਦੇ ਨੇ .. ਪੈਗੰਬਰੀ ਸੁਰ। ਉਹ ਦਿਮਾਗਾਂ ਤੋਂ ਧੁੰਦ ਲਾਹੁੰਦੇ ਚਲੇ ਜਾਂਦੇ। ਉਹ ਆਪਣੇ ਤਜਰਬੇ ਦੱਸਦੇ। ਉਹ ਬੜੀ ਹੀ ਸਹਿਜਤਾ ਨਾਲ ਵੱਡੇ ਵੱਡੇ ਸੱਚ, ਸੁਨਣ ਵਾਲਿਆਂ ਦੇ ਦ੍ਰਿਸ਼ਟੀਗੋਚਰ ਕਰ ਦਿੰਦੇ। ਉਹ ਆਖਦੇ :

"ਜਿਹੜੀ ਗੱਲ ਤੁਸੀਂ ਦੁਸ਼ਮਣ ਤੋਂ ਲੁਕਾਉਣੀ ਚਾਹੁੰਦੇ ਹੋ, ਉਹ ਦੋਸਤਾਂ ਤੋਂ ਲੁਕਾਵੋ ਕਿਉਂਕਿ ਦੁਸ਼ਮਣ ਦੋਸਤਾਂ ਵਿਚੋਂ ਹੀ ਬਣਦੇ ਨੇ।"

ਉਹ ਆਖਦੇ, "ਮਰਦ ਔਰਤ ਦੀ ਬਰਾਬਰੀ ਨਹੀਂ ਕਰ ਸਕਦਾ। ਔਰਤ ਮਹਾਨ ਹੈ। ਜਦੋਂ ਮਰਦ ਅਤੇ ਔਰਤ ਪਹਿਲੀ ਵਾਰ ਮਿਲਦੇ ਹਨ ਤਾਂ ਮਰਦ ਸੋਚਦਾ ਹੈ ਕਿ ਮੈਂ ਇਸ ਦਾ ਪਹਿਲਾ ਮਰਦ ਹੋਵਾਂ, ਪਰ ਔਰਤ ਸੋਚਦੀ ਹੈ ਕਿ ਮੈਂ ਇਸ ਦੀ ਆਖਰੀ ਔਰਤ ਹੋਵਾਂ।"

ਉਹ ਹੋਰ ਆਖਦੇ "ਕੰਮ ਕਰਨ ਵਾਲਾ ਚਾਪਲੂਸੀ ਨਹੀਂ ਕਰਦਾ ਤੇ ਚਾਪਲੂਸੀ ਕਰਨ ਵਾਲਾ ਕੰਮ ਨਹੀਂ ਕਰਦਾ।"

ਉਹ ਆਖਦੇ, "ਪਿਆਰ ਦਾ ਸੁਭਾਅ ਅਗੇ ਵਲ ਜਾਣਾ ਹੈ ਪਿੱਛੇ ਵਲ ਮੁੜਨਾ ਨਹੀਂ। ਇਕ ਆਦਮੀ ਜਿੰਨਾ ਪਿਆਰ ਆਪਣੇ ਪੁੱਤਰ ਨੂੰ ਕਰਦਾ ਹੈ, ਓਨਾ ਆਪਣੇ ਪਿਤਾ ਨੂੰ ਨਹੀਂ ਕਰਦਾ।"

ਪਤਾ ਨਹੀਂ, ਇਸ ਤਰ੍ਹਾਂ ਦੇ ਕਿੰਨੇ ਨੀਤੀ ਬਚਨ ਉਹ ਸਾਧਾਰਨ ਰੂਪ 'ਚ ਹੀ ਕਰ ਜਾਂਦੇ।

ਰਾਤ ਵਧਣ ਲਗਦੀ ਸਰੋਤੇ ਘਰੋ-ਘਰੀ ਜਾਣ ਲਗਦੇ ਖ਼ੁਰਸ਼ੀਦੀ ਹੋਰੀਂ ਉਦਾਸ ਹੋਣ ਲਗਦੇ ਕਿ ਉਹ ਕਿਥੇ ਜਾਣ? ਆਪਣੀ ਕਵਿਤਾ ਦੁਹਰਾਉਂਦੇ :

"ਤੇਰਾ ਘਰ ਕਿਥੇ ਹੈ ਮਨ ਮੇਰਿਆ..."

ਫਿਰ ਅਜਾਇਬ ਚਿਤਰਕਾਰ ਦਾ ਸ਼ਿਅਰ ਪੜ੍ਹਦੇ :

"ਅਪਨਾ ਘਰ ਫਿਰ ਅਪਨਾ ਘਰ ਹੈ,
ਅਪਨੇ ਘਰ ਜਾਨਾ ਤੋ ਹੈ"

ਤੇ ਸਾਡੇ ਵਿਚੋਂ ਕੋਈ ਉਹਨਾਂ ਨੂੰ ਕੋਟ ਗੰਗੂ ਰਾਏ ਛੱਡਣ ਤੁਰ ਪੈਂਦਾ, ਪਰ ਘਰ ਦੇ ਗੇਟ ਮੂਹਰੇ ਉਹ ਛੱਡਣ ਆਏ ਦੇ ਗਲ ਲੱਗ ਰੋਣ ਲੱਗ ਪੈਂਦੇ। ਮਰ ਜਾਣ ਦੀਆਂ ਗੱਲਾਂ ਕਰਦੇ। ਹੋਰ ਸ਼ਰਾਬ ਪੀਂਦੇ ਤੇ ਬੇਸੁਧ ਹੋ ਕੇ ਪੈ ਜਾਂਦੇ।

ਇਹ ਦੌਰ ਉਦੋਂ ਤਕ ਚਲਦਾ ਰਿਹਾ ਜਦੋਂ ਤਕ ਉਹ ਇਕ ਕਾਂਗਰਸੀ ਲੀਡਰ ਦੇ ਨਿਜੀ ਸਕੱਤਰ ਨਾ ਬਣ ਗਏ, ਸੱਤ ਸੌ ਰੁਪਏ ਮਹੀਨੇ ਬਦਲੇ। ਉਹ ਉਹਨਾਂ ਨੂੰ ਰੋਟੀ ਵੀ ਖੁਆਉਂਦਾ ਤੇ ਦਾਰੂ ਵੀ ਪਿਆਉਂਦਾ, ਸਿਰਫ ਇਸ ਲਈ ਕਿ ਲੋਕਾਂ ਨੂੰ ਦੱਸ ਸਕੇ ਕਿ ਏਡਾ ਵੱਡਾ ਵਿਦਵਾਨ ਉਸਦਾ ਸੈਕਟਰੀ ਹੈ। ਕਿਸੇ ਨੂੰ ਮਿਲਣ ਵੇਲੇ ਉਹ ਆਪਣੇ ਬਾਰੇ ਘੱਟ ਖ਼ੁਰਸ਼ੀਦੀ ਜੀ ਬਾਰੇ ਵੱਧ ਦੱਸਦਾ ਸੀ। ਖ਼ੁਰਸ਼ੀਦੀ ਜੀ ਦੀਆਂ ਤਿੰਨ ਪੁਸਤਕਾਂ ਛਪ ਚੁਕੀਆਂ ਸਨ। "ਪੰਜਾਬੀ ਸ਼ਬਦਾਵਲੀ ਦੀ ਰੂਪ-ਰੇਖਾ" ਪੰਜਾਬੀ ਯੂਨੀਵਰਸਿਟੀ ਦੇ ਐਮ.ਏ. ਦੇ ਕੋਰਸ ਵਿਚ ਲੱਗੀ ਹੋਈ ਸੀ। ਕਹਾਣੀਆਂ ਦੀ "ਮੀਨ ਪਿਆਸੀ" ਤੇ "ਮੁੜ੍ਹਕੇ ਦੀ ਮਹਿਕ" ਕਵਿਤਾ ਦੀ ਕਿਤਾਬ ਸੀ। ਖ਼ੁਰਸ਼ੀਦੀ ਜੀ ਦੀ ਉਹਦੇ ਨਾਲ ਨਿਭਣੀ ਤਾਂ ਕੀ ਸੀ, ਬਸ ਧੂ-ਘੜੀਸ ਸੀ ਕਿ ਅਚਾਨਕ ਉਹ ਲੀਡਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਸ੍ਰੀ ਭੈਣੀ ਸਾਹਿਬ ਆਇਆ। ਖ਼ੁਰਸ਼ੀਦੀ ਜੀ ਨੂੰ ਉਸ ਦਾ ਸੈਕਟਰੀ ਬਣਿਆ ਵੇਖ ਸਤਿਗੁਰੂ ਜੀ ਨੂੰ ਚੰਗਾ ਨਾ ਲਗਾ। ਸ਼ਾਇਦ ਬਹੁਤ ਚਿਰ ਪਹਿਲਾਂ ਇਕ ਨਾਮਧਾਰੀ ਬੱਚਾ ਜੋ ਦੁਨੀਆਂ ਦੇ ਮੇਲੇ 'ਚ ਗੁਆਚ ਗਿਆ ਸੀ, ਉਸ ਨੇ ਇਉਂ ਹੀ ਲੱਭਣਾ ਸੀ। ਸਤਿਗੁਰੂ ਜੀ ਲੀਡਰ ਨੂੰ ਹੁਕਮ ਕੀਤਾ, "ਖ਼ੁਰਸ਼ੀਦੀ ਜੀ ਤੇਰੇ ਨਾਲ ਨਹੀਂ ਜਾਣਗੇ!"

ਉਸ ਨੇ ਕੀ ਆਖਣਾ ਸੀ।

ਫਿਰ ਖ਼ੁਰਸ਼ੀਦੀ ਜੀ ਨੂੰ ਹੁਕਮ ਕੀਤਾ, "ਸਾਡੇ ਕੋਲ ਰਹੋ।"

"ਸਤਿ ਬਚਨ ਜੀ, ਪਰ...", ਖ਼ੁਰਸ਼ੀਦੀ ਜੀ ਨੇ ਆਪਣੀ ਦਾੜ੍ਹੀ ਅਤੇ ਸਿਰ ਦੇ ਵਾਲਾਂ ਵਲ ਇਸ਼ਾਰਾ ਕੀਤਾ।

"ਸਾਨੂੰ ਪਤੈ...ਇਹ ਵੀ ਪਤੈ...", ਸਤਿਗੁਰੂ ਜੀ ਨੇ ਸੱਜੇ ਹੱਥ ਦੇ ਅੰਗੂਠੇ ਨੂੰ ਬੁੱਲ੍ਹਾਂ ਨਾਲ ਛੁਹਾ ਸ਼ਰਾਬ ਬਾਰੇ ਸਮਝਾਇਆ ਤੇ ਬਚਨ ਕੀਤਾ, "...ਪਰ ਤੁਸੀਂ ਭਲੇ ਆਦਮੀ ਹੋ ਛੱਡ ਦਿਓਗੇ।"

"ਉਸ ਦਿਨ ਹੁਕਮ ਤਾਂ ਮੁਖਾਰਬਿੰਦ ਤੋਂ ਕੀਤਾ, ਪਰ ਨੇਤਰਾਂ ਰਾਹੀਂ ਅਜਿਹੀ ਮਿਹਰ ਕੀਤੀ ਕਿ ਉਹ ਦਿਨ ਤੇ ਆਹ ਦਿਨ ਖ਼ੁਰਸ਼ੀਦੀ ਜੀ ਸਤਿਗੁਰਾਂ ਦੇ ਹੋ ਗਏ।

ਇਕ ਬੇਚੈਨ ਰੂਹ ਨੂੰ ਜਿਵੇਂ ਅਛੋਪਲੇ ਜਿਹੇ ਚੈਨ ਮਿਲ ਜਾਏ...। "...ਜੈਸੇ ਬੀਮਾਰ ਕੋ ਬੇਵਜ੍ਹਾ ਕਰਾਰ ਆ ਜਾਏ।"

"ਖ਼ੁਰਸ਼ੀਦੀ ਜੀ ਪੂਰੇ ਹੋ ਗਏ ਨੇ!"

ਇਹ ਸੁਣਦਿਆਂ ਕਈਆਂ ਦੇ ਮਨ 'ਚ ਇਹ ਸੁਆਲ ਉਠਿਆ—ਕੀ ਉਹ ਅਧੂਰੇ ਸਨ? ਸੁਆਲ ਤਾਂ ਇਹ ਵੀ ਪੈਦਾ ਹੋਇਆ ਕਿ ਕਿਸੇ ਦੇ ਪੂਰਾ ਹੋ ਜਾਣ ਉਤੇ ਅਫ਼ਸੋਸ ਪ੍ਰਗਟ ਕਰੀਏ ਜਾਂ ਤਸੱਲੀ। ਇਹ ਸੁਆਲ ਉਹਨਾਂ ਜਿਹਨਾਂ 'ਚ ਉਠੇ ਜਿਹਨਾਂ 'ਚ ਖ਼ੁਰਸ਼ੀਦੀ-ਸੋਚ ਤੇ ਦ੍ਰਿਸ਼ਟੀ ਸਾਹ ਲੈ ਰਹੀ ਹੈ। ਜੋ ਜ਼ਿਹਨ ਖ਼ੁਰਸ਼ੀਦੀ-ਨੁਮਾ ਹੋ ਜਾਂਦਾ ਹੈ ਉਸ ਵਿਚ ਸਵਾਲ-ਦਰ-ਸਵਾਲ ਉਠਦੇ ਰਹਿੰਦੇ ਨੇ। ਖ਼ੁਰਸ਼ੀਦੀ-ਨੁਮਾ ਜ਼ਿਹਨ ਸੰਤੁਸ਼ਟੀ, ਚੈਨ ਤੇ ਸ਼ਾਂਤੀ ਜਿਹੇ ਸ਼ਬਦਾਂ ਤੋਂ ਓਨਾ ਚਿਰ ਅਣਭਿੱਜ ਰਹਿੰਦੇ ਨੇ ਜਿੰਨਾ ਚਿਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿੱਤਰ ਸੰਪਰਕ ਵਿਚ ਨਾ ਆਉਣ। ਸਮਾਜੀ ਹਾਲਤਾਂ ਦੇ ਚੱਕਰਵਿਊ ਉਹਨਾਂ ਨੂੰ ਉਲਝਾਈ ਰੱਖਦੇ ਨੇ, ਭਾਵੇਂ ਕਿ ਉਹ ਆਪਣੇ ਬਲਬੂਤੇ ਸਵਾਲਾਂ ਤੇ ਵਿਚਾਰਾਂ ਦੇ ਬਾਣਾਂ ਨਾਲ ਇਹਨਾਂ ਚੱਕਰਵਿਊਆਂ ਨੂੰ ਭੇਦਣ ਲਈ ਨਿਰੰਤਰ ਕ੍ਰਿਆਸ਼ੀਲ ਰਹਿੰਦੇ ਨੇ। ਅਜਿਹੇ ਮਨੁੱਖ ਚਾਹੇ ਉਹ ਸਾਹਿਤਕਾਰ ਹੋਣ ਜਾਂ ਕਲਾਕਾਰ, ਖੁਦ ਕਿਰਤ ਕਰਦੇ ਹਨ ਤੇ ਕਿਰਤੀਆਂ ਵਾਲੇ ਪਾਸੇ ਖੜਦੇ ਹਨ।

ਸਾਨੂੰ ਇਸ ਗੱਲ ਦਾ ਮਾਨ ਹੈ ਕਿ ਸਤਿਗੁਰੂ ਜਗਜੀਤ ਸਿੰਘ ਜੀ ਕਿਰਤ ਕਰਨ ਵਾਲਿਆਂ ਨੂੰ ਹੱਦੋਂ ਵਧ ਪਿਆਰ ਕਰਦੇ ਹਨ।

ਸਤਿਗੁਰੂ ਜੀ ਸਾਡੇ ਸਿਰ ਤੇ ਹੱਥ ਰੱਖਣ, ਅਸੀਂ ਖ਼ੁਰਸ਼ੀਦੀ ਹੋਰਾਂ ਦੇ ਵਿੱਢੇ ਹੋਏ ਸਾਹਿਤਕ ਕਾਰਜ ਨੂੰ ਅਗਾਂਹ ਤੋਰੀਏ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਜੇ ਹੋਏ, ਪਿਆਰੇ, ਲੋਕ-ਪੱਖੀ ਸਾਹਿਤਕਾਰ ਸੁਰਜੀਤ ਖ਼ੁਰਸ਼ੀਦੀ ਜੀ ਨੂੰ ਇਹੀ ਸੱਚੀ ਸ਼ਰਧਾਂਜਲੀ ਹੋਵੇਗੀ।

# ਪ੍ਰੇਮ

—ਬੇਦੀ ਲਾਲ ਸਿੰਘ ਸਾਹਿਤਕਾਰ

ਸੱਚੀ ਸੰਗਤ ਕਰਨ ਉਪਰੰਤ ਪ੍ਰੇਮ ਪੈਦਾ ਹੁੰਦਾ ਹੈ। ਵੈਸੇ ਤਾਂ ਕਈਆਂ ਤਰੀਕਿਆਂ ਨਾਲ—ਰਾਹਾਂ, ਸਾਧਨਾਂ, ਤਜਵੀਜ਼ਾਂ ਅਤੇ ਸੁੰਦਰਤਾ ਨੂੰ ਵੇਖਿਆਂ ਪ੍ਰੇਮ ਉਪਜਦਾ ਹੈ। ਸੱਚ ਤਾਂ ਇਹ ਹੈ ਪ੍ਰੇਮ ਤਨ ਦੇਕੇ, ਮਨ ਦੇਕੇ, ਜਾਨ ਦੇਕੇ, ਈਮਾਨ (ਦੀਨ-ਧਰਮ) ਦੇ ਕੇ, ਸੁਾਰਥ ਤਿਆਗ ਕੇ, ਉਪਜਦਾ ਹੈ। ਮਤਲਬੀ ਪਿਆਰ ਝੂਠਾ ਹੁੰਦਾ ਹੈ, ਧੋਖਾ ਹੁੰਦਾ ਹੈ। ਪਿਆਰ ਇਕ ਅਜਿਹਾ ਪਵਿਤ੍ਰ ਜਜ਼ਬਾ ਹੁੰਦਾ ਹੈ, ਜੋ ਕਿਸੇ ਵੀ ਕੀਮਤ ਤੋਂ ਖਰੀਦਿਆ ਨਹੀਂ ਜਾਂਦਾ। ਪਿਆਰ ਸੱਚਾ ਪਿਆਰ ਹੀ ਮੰਗਦਾ ਹੈ। ਤੀਸਰੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਨੇ ਬਾਣੀ ਵਿਚ ਕਿਹਾ ਹੈ :—

ਮਨੁ ਤਨੁ ਧਨੁ ਆਗੈ ਰਾਖਿਆ
ਸਿਰੁ ਵੇਚਿਆ ਗੁਰ ਆਗੈ ਜਾਇ ॥

(ਸਲੋਕ ਮ. ੩, ਪੰਨਾ ੧੪੨੩-੧੭)

ਪ੍ਰੇਮ ਦੀ ਸੰਖੇਪ ਜਿਹੀ ਵਿਆਖਿਆ ਕਰਨ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਸਮਝਦਾਂ ਹਾਂ ਕਿ ਪ੍ਰੇਮ ਨੂੰ ਵੱਖ ਵੱਖ ਸੰਤਾਂ ਨੇ ਕੀ ਦੱਸਿਆ ਹੈ—

* ਪ੍ਰੇਮ ਇਕ ਮਹਾਨ ਸ਼ਕਤੀ ਹੈ।
* ਪ੍ਰੇਮ ਮਾਲਕ ਦਾ ਹੀ ਰੂਪ ਹੈ।
* ਪ੍ਰੇਮ ਇਕ ਸੱਚਾ ਤੇ ਸੁੱਚਾ ਮਜ਼੍ਹਬ ਹੈ।
* ਪ੍ਰੇਮ ਕਿਸੇ ਪ੍ਰੇਮਕਾ ਜਾਂ ਅਕਾਲਪੁਰਖ ਨੂੰ ਮਿਲਾਨ ਦਾ ਪ੍ਰਮੁਖ ਸਾਧਨ ਹੈ।
* ਪ੍ਰੇਮ ਦਾ ਕੋਈ ਹੱਕ ਨਹੀਂ।
* ਪ੍ਰੇਮ ਸੰਤਾਂ ਦੀ ਨਜ਼ਰ ਵਿਚ।
* ਪ੍ਰੇਮ ਰੂਹ ਦੀ ਖੁਰਾਕ ਹੈ।
* ਪ੍ਰੇਮ ਸੰਗਤਾਂ ਨੂੰ ਵੇਖ ਕੇ ਉਸਦੀ ਪ੍ਰਾਪਤੀ ਦਾ ਮੁਖ ਕਾਰਨ ਹੈ।
* ਪ੍ਰੇਮ ਸੱਚ ਤੇ ਆਧਾਰਤ ਹੁੰਦਾ ਹੈ।
* ਪ੍ਰੇਮ ਹੀ ਸੱਚੀ ਤਪੱਸਿਆ ਹੈ।
* ਪ੍ਰੇਮ ਇਕ ਨਿਰੰਤਰ ਲਗਨ ਹੈ।
* ਪ੍ਰੇਮ ਰਿਧੀਆਂ-ਸਿਧੀਆਂ ਦੀ ਪ੍ਰਾਪਤੀ ਦਾ ਸਰੋਤ ਹੈ।
* ਪ੍ਰੇਮ ਇਕ ਸਮੁੰਦਰ ਹੈ ਜੋ ਅਥਾਹ ਹੈ।
* ਪ੍ਰੇਮ ਨਾਲ ਹੀ ਰੂਹਾਨੀ ਭੇਦ ਖੁੱਲ੍ਹਦੇ ਹਨ।
* ਪ੍ਰੇਮ ਹੀ ਹਰ ਕਾਰਜ ਦੀ ਪੂਰਤੀ ਦਾ ਮਖ਼ਜ਼ਨ ਹੈ।

ਪ੍ਰੇਮ ਪਤੀ ਗੁਰਬਾਣੀ ਦੱਸਦੀ ਹੈ :—

ਮਾਈ ਮੇਰੇ ਮਨ ਕੀ ਪ੍ਰੀਤਿ
ਏਹੀ ਕਰਮ, ਧਰਮ, ਤਪ, ਜਪ ਏਹੀ,
ਰਾਮ ਨਾਮ ਨਿਰਮਲ ਹੈ ਰੀਤਿ ॥

(ਟੋਡੀ ਮ. ੫, ਪੰਨਾ ੭੧੬-੫)

ਪ੍ਰੇਮ ਨੂੰ ਫ਼ਾਰਸੀ ਭਾਸ਼ਾ ਵਿਚ 'ਮੁਹੱਬਤ' ਅਤੇ ਅਰਬੀ ਭਾਸ਼ਾ ਵਿਚ 'ਇਸ਼ਕ' ਆਖਦੇ ਹਨ। ਕਈਆਂ ਨੇ ਪ੍ਰੇਮ ਨੂੰ ਸੱਚੀ ਦੋਸਤੀ ਵੀ ਕਿਹਾ ਹੈ। ਸਾਰੀਆਂ ਭਾਸ਼ਾਵਾਂ ਪ੍ਰੇਮ-ਪਿਆਰ ਹੀ ਦਸਦੀਆਂ ਹਨ। ਅਰਬੀ ਵਾਲੇ ਇਸ਼ਕ ਨੂੰ ਹੀ ਪਿਆਰ ਦਸਦੇ ਹਨ। ਪੰਜਾਬੀ ਭਾਸ਼ਾ ਦੇ ਪ੍ਰਸਿੱਧ ਕਿੱਸੇ ਆਮ ਕਰਕੇ ਪਿਆਰ ਕਹਾਣੀ ਤੇ ਹੀ ਆਧਾਰਤ ਹਨ। ਜਿਵੇਂ, ਹੀਰ-ਰਾਂਝੇ ਦਾ ਪ੍ਰੇਮ, ਸੱਸੀ-ਪੁੰਨੂ ਦਾ ਪ੍ਰੇਮ, ਲੈਲਾ-ਮਜਨੂੰ ਦਾ ਪ੍ਰੇਮ, ਸੋਹਣੀ-ਮਹੀਂਵਾਲ ਦਾ ਪ੍ਰੇਮ ਆਦਿ।

ਪ੍ਰੇਮ ਪ੍ਰਤੀ ਫਾਰਸੀ ਦੇ ਇਕ ਵਿਦਵਾਨ ਸ਼ਾਇਰ ਜੀ ਲਿਖਦੇ ਹਨ :—

ਅਜ਼ ਮੁਹੱਬਤ ਤਲਖਹਾ ਸ਼ੀਰੀਂ ਸ਼ਵਦ,
ਅਜ਼ ਮੁਹੱਬਤ ਮਿਸਹਾ ਜ਼ੱਰਰੀਂ ਸ਼ਵਦ,
ਅਜ਼ ਮੁਹੱਬਤ ਖਾਰਹਾ ਗੁਲ ਮੇ ਸ਼ਵਦ,
ਅਜ਼ ਮੁਹੱਬਤ ਸਰਕਾਇਲ ਮੇ ਸ਼ਵਦ,
ਅਜ਼ ਮੁਹੱਬਤ ਸੰਗ ਰੋਗਨ ਮੇ ਸ਼ਵਦ,
ਅਜ਼ ਮੁਹੱਬਤ ਮੋਮਆਰਨ ਮੇ ਸ਼ਵਦ।

ਪਦਅਰਥ :—ਅਜ਼—ਫ਼ਾਰਸੀ ਭਾਸ਼ਾ ਦਾ ਸ਼ਬਦ ਹੈ, ਅਰਥ ਹਨ ਸੇ, ਤੋਂ। ਮੁਹੱਬਤ—ਅਰਬੀ ਫਾਰਸੀ ਦਾ ਸ਼ਬਦ ਹੈ, ਅਰਥ ਹਨ, ਪ੍ਰੇਮ, ਪਿਆਰ। ਤਲਖ—ਫਾਰਸੀ ਭਾਸ਼ਾ ਦਾ ਸ਼ਬਦ ਹੈ, ਅਰਥ ਹਨ ਕੌੜਾ, ਕਸੈਲਾ। ਸ਼ੀਰੀ—ਫ਼ਾਰਸੀ ਭਾਸ਼ਾ ਦਾ ਸ਼ਬਦ ਹੈ, ਅਰਥ ਹਨ ਮਿੱਠਾ। ਮੇ ਸ਼ਵਦ—(ਫਾ.) ਹੋ ਸਕਦਾ ਹੈ। ਮਿੱਸਹਾ—(ਫਾ.) ਤਾਂਬਾ। ਜ਼ੱਰਰੀਂ—(ਫਾ.) ਸੋਨਾ। ਖਾਰ—(ਫਾ.) ਕੰਡੇ। ਗੁੱਲ—(ਫਾ.) ਫੁਲ। ਸਰਕਹਾਇਲ—(ਫਾ.) ਸਿਰਕਾ। ਮੈ—(ਫਾ.) ਸ਼ਰਾਬ। ਸੰਗ—(ਫਾ.) ਪੱਥਰ। ਰੋਗ਼ਨ—(ਫਾ) ਮੋਮ, ਨਰਮ, ਪਤਲਾ। ਅਰਨ—(ਫ਼ਾ.) ਲੋਹਾ।

**ਮਤਲ** .—ਮੌਲਾਨਾ ਰੂਮ ਜੀ ਲਿਖਦੇ ਹਨ ਕਿ ਪ੍ਰੇਮ ਨਾਲ ਕੌੜੇ ਮਿੱਠੇ ਬਣ ਜਾਂਦੇ ਹਨ। ਪ੍ਰੇਮ ਕਰਕੇ ਤਾਂਬਾਂ ਸੋਨਾ ਬਣ ਜਾਂਦਾ ਹੈ। ਮੌਲਾਨਾ ਰੂਮ ਜੀ ਕਹਿੰਦੇ ਹਨ ਕਿ ਪਿਆਰ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

ਗੁਰੂ ਗੋਬਿੰਦ ਸਿੰਘ ਜੀ ਵੀ ਫੁਰਮਾਂਦੇ ਹਨ :—

"ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥"

ਉਹਨਾਂ ਵੀ ਪ੍ਰਭੂ ਪ੍ਰਾਪਤੀ ਦਾ ਮੁਖ ਸਾਧਨ ਪ੍ਰੇਮ ਹੀ ਦਰਸਾਇਆ ਹੈ।

ਸ੍ਰੀ ਦਾਦੂ ਜੀ ਮਹਾਰਾਜ ਕਹਿੰਦੇ ਹਨ ਕਿ ਪ੍ਰੇਮ ਛੁਪਾਇਆ ਵੀ ਛੁਪ ਨਹੀਂ ਸਕਦਾ ਸਗੋਂ ਅੱਗ ਦੇ ਭਾਂਬੜ ਵਾਂਗੂ ਆਪਮੁਹਾਰੇ ਹੀ ਪ੍ਰਗਟ ਹੁੰਦਾ ਹੈ। ਕਿਉਂਕਿ ਪ੍ਰਸਿੱਧ ਵਿਦਵਾਨਾਂ ਦਾ ਕਥਨ ਹੈ ਕਿ ਜਦ ਪ੍ਰੇਮ ਹੁੰਦਾ ਹੈ ਤਦ ਪ੍ਰੇਮੀ ਵਿਚ ਇਹ ਨਿਸ਼ਾਨੀਆਂ ਆਪਮੁਹਾਰੇ ਨਜ਼ਰ ਆਉਂਦੀਆਂ ਹਨ, ਜਿਵੇਂ :—

"ਆਸ਼ਕਾ ਰਾ ਨੌ ਨਿਸ਼ਾਨੀ ਐ ਪਿਸਰ —
ਆਹ[1] ਸਰਦੋ[2] ਰੰਗ ਜ਼ਰਦੋ, ਚਸ਼ਮ[8] ਤਰ,
ਇੰਤਜ਼ਾਰੀ[4], ਬੇਕਰਾਰੀ,[5] ਬੇਸਬਰ[6]
ਕਮ ਗੁਫਤਨੋ[7] ਕਮ ਖੁਰਦਨੋ[8] ਖ਼ਾਬੇ[9] ਕਮਤਰ।

**ਅਰਥ**—(1) ਐ ਬੇਟਾ ! ਪ੍ਰੇਮੀਆਂ ਦੀ ਪਹਿਚਾਨ ਦੇ ਇਹ ੯ ਲੱਛਣ ਹੁੰਦੇ ਹਨ। (2)ਜਿਨ੍ਹਾਂ ਤੋਂ ਸੱਚੇ ਸੁੱਚੇ ਪ੍ਰੇਮੀ ਦੀ ਪਛਾਣ ਹੋ ਜਾਂਦੀ ਹੈ। (3) ਭਾਵ ਠੰਡੇ ਹੌਕੇ ਭਰਨਾ, (4) ਚਿਹਰੇ ਤੇ ਪੀਲਤਨ ਦਾ ਆ ਜਾਣਾ, (5) ਅੱਖਾਂ ਵਿਚ ਸਦਾ ਅਥਰੂਆਂ ਦਾ ਰਹਿਣਾ, (6) ਸਦਾ ਉਡੀਕ ਵਿਚ ਰਹਿਣਾ, (7) ਸਬਰ ਦਾ ਨਾ ਹੋਣਾ, (8) ਦਿਲ ਨੂੰ ਤਸੱਲੀ ਨਾ ਹੋਣੀ, (9) ਭੁੱਖ ਨਾ ਲਗਣੀ, ਗੱਲ ਕਰਨ ਨੂੰ ਜੀ ਨਾ ਕਰਨਾ, ਨੀਂਦ ਦਾ ਨਾ ਆਉਣਾ। ਇਹ ੯ ਨਿਸ਼ਾਨੀਆਂ ਪ੍ਰੇਮ ਹੋਣ ਦੀਆਂ ਹਨ।

ਗੁਰਬਾਣੀ ਵਿਚ ਪ੍ਰੇਮ ਪ੍ਰਤੀ ਵਿਸਥਾਰ ਪੂਰਬ ਦਰਸਾਇਆ ਹੋਇਆ ਹੈ, ਕੁਛ ਕੁ ਤੁਕਾਂ ਪੁਸ਼ਟੀ ਹਿਤ ਪੇਸ਼ ਕਰਦਾ ਹਾਂ .—

—ਅਕਥ ਕਹਾਣੀ ਪ੍ਰੇਮ ਦੀ ਜੋ ਪ੍ਰੀਤਮ ਆਖੈ ਆਇ।
ਤਿਸ ਦੇਵਾ ਮਨ ਆਪਣਾ ਨਿਵ ਨਿਵ ਲਾਗਾ ਪਾਇ ॥

(ਸੂ. ਮ. ੪, ਪੰਨਾ ੭੫੬-੮)

—ਜਪ ਤਪ ਸੰਜਮ ਹਰਖ ਸੁਖ ਮਾਨ ਮਹਤ ਅਰੁ ਗਰਬ ॥
ਮੂਸਨ ਨਿਮਖਕ ਪ੍ਰੇਮ ਪਰਿ ਵਾਰਿ ਵਾਰਿ ਦੇਂਉ ਸਰਬ ॥

(ਚਉਬੋਲਾ ਮ. ੫, ਪੰਨਾ ੧੩੬੪-੩)

—ਮਾਈ ਮੇਰੇ ਮਨ ਕੀ ਪ੍ਰੀਤਿ
ਏਹੀ ਕਰਮ, ਧਰਮ ਜਪ ਏਹੀ
ਰਾਮ ਨਾਮੁ ਨਿਰਮਲ ਹੈ ਰੀਤਿ ॥

(ਟੋਡੀ ਮ. ੫, ਪੰਨਾ ੭੧੬-੫)

—ਪਿਰ ਭਾਵੈ ਪ੍ਰੇਮੁ ਸਖਾਈ
ਤਿਸੁ ਬਿਨੁ ਘੜੀ ਨਹੀ ਜਗਿ ਜੀਵਾ
ਐਸੀ ਪਿਆਸ ਤਿਸਾਈ ॥

(ਮਲਾਰ ਮ. ੧, ਪੰਨਾ ੧੨੭੩-੯)

—ਮੂ ਲਾਲਨ ਸਿਉ ਪ੍ਰੀਤਿ ਬਨੀ ॥ ਰਹਾਉ ॥
ਤੋਰੀ ਨ ਤੂਟੈ, ਛੋਰੀ ਨ ਛੂਟੈ
ਐਸੀ ਮਾਧੋ ਖਿੰਚ ਤਨੀ ॥

(ਬਿਲਾਵਲ ਮਹਲਾ ੫, ਪੰਨਾ ੮੨੭-੩)

**ਪ੍ਰੇਮ ਦੀ ਥਾਂ ਕਿਥੇ ਹੈ ?** ਪ੍ਰੇਮ ਤਿੰਨਾਂ ਗੁਣਾਂ ਤੋਂ ਉਪਰ ਹੁੰਦਾ ਹੈ (ਦੇਹ, ਪ੍ਰਾਣ ਤੇ ਅੰਤਸ਼ਕਰਨ ਤੋਂ)। ਪ੍ਰੇਮੀ ਨੂੰ ਉਪਰੋਕਤ ਗੁਣਾਂ ਦੇ ਕਰਨ ਦੀ ਕਾਮਨਾ ਨਹੀਂ ਹੁੰਦੀ; ਕਿਉਂਕਿ ਪ੍ਰੇਮ ਇਕ ਨਿਰੋਲ ਜਜ਼ਬਾ ਹੈ ਜੋ ਮਾਇਆ ਤੋਂ ਰਹਿਤ ਹੈ। ਪ੍ਰੇਮ ਦੀ ਥਾਂ ਅਸਲ ਵਿਚ ਮਨ ਦੇ ਅੰਦਰ ਹੀ ਹੁੰਦੀ ਹੈ। ਗੁਰਬਾਣੀ ਦੱਸਦੀ ਹੈ—

ਸਹੁ ਨੇੜੇ ਧਨ ਕੰਮਲੀਏ
ਬਾਹਰੁ ਕਿਆਂ ਢੂਢੇਹਿ ॥

ਜਿਸ ਪ੍ਰੇਮ (ਅਕਾਲਪੁਰਖ) ਦੀ ਤਲਾਸ਼ ਵਿਚ ਜੀਵ ਸਾਧੂ ਬਣ ਕੇ, ਤਪ ਕਰਕੇ, ਤੀਰਥ ਯਾਤਰਾ ਕਰਕੇ, ਨਿਤ ਨੇਮ ਤੇ ਪਾਠ-ਪੂਜਾ ਕਰਕੇ, ਕਰਮ ਕਾਂਡ ਕਰਕੇ, ਬਾਹਰਮੁਖੀ ਰੁਚੀ ਨਾਲ ਪ੍ਰਾਪਤ ਕਰਨਾ ਲੋੜਦਾ ਹੈ। ਉਸ ਦੀ ਇਸ ਤਰ੍ਹਾਂ ਕਦਾਚਿਤ ਵੀ ਪ੍ਰਾਪਤੀ ਨਹੀਂ ਹੁੰਦੀ। ਉਹ ਜੋ ਇਸ ਦੇ ਅੰਦਰ ਹੀ ਹੈ, ਜੇ ਉਸ ਰਾਹੀਂ ਤਲਾਸ਼ ਕਰੇ ਤਾਂ ਉਹ ਸਹਿਜੇ ਹੀ ਮਿਲ ਸਕਦਾ ਹੈ। ਇਹ ਲੇਖਕ ਆਪਣੇ ਅਨੁਭਵ ਦੇ ਆਧਾਰ ਤੇ ਕਹਿ ਰਿਹਾ ਹੈ—ਐ ਜੀਵ ਜੇ ਤੂੰ ਇਸ ਕੌਲ ਤੇ ਅਮਲ ਕਰੇਂ ਤਾਂ ਤੈਨੂੰ ਉਹ ਪ੍ਰੇਮ (ਅਕਾਲ ਪੁਰਖ) ਮਿਲ ਸਕਦਾ ਹੈ, ਭਾਵ ਇਸ ਬੰਦ ਦੇ ਲਿਖੇ ਤੇ ਅਮਲ ਕਰਨ ਨਾਲ—

ਲਬੇ ਬੰਦੋ, ਗੋਸ਼ ਬੰਦੋ, ਚਸ਼ਮ ਬੰਦ ॥
ਵਗਰ ਨਾ ਬੀਨਮ ਹੱਕ ਬਰ ਮਨ ਬਖੰਦ ॥

ਭਾਵ—ਜੀਭ ਨਾਲ ਚੁਗਲੀ, ਨਿੰਦਾ ਅਤੇ ਝੂਠ ਆਦਿ ਬੁਰਾਈਆਂ ਦਾ ਤਿਆਗ ਕਰਨ ਨਾਲ ਅਤੇ ਕੰਨਾਂ ਰਾਹੀਂ ਕਿਸੇ ਦੀ ਨਿੰਦਾ, ਚੁਗਲੀ, ਬਦਖੋਈ ਆਦਿ ਮਾੜੀਆਂ ਗੱਲਾਂ ਸੁਣਨਾ ਬੰਦ ਕਰਨ ਵਾਲੇ, ਅੱਖਾਂ ਸੁੰਦਰ ਇਸਤਰੀਆਂ ਅਤੇ ਹੋਰ ਮਾੜੇ ਕੰਮ ਹੁੰਦਿਆਂ ਨੂੰ ਵੇਖਣਾ ਬੰਦ ਕਰਨ ਦੇ ਨਾਲ ਸੱਚੇ ਦਿਲੋਂ ਅਮਲ ਕਰਨ ਨਾਲ ਜੇ ਫਿਰ ਵੀ ਤੈਨੂੰ ਉਸ ਦੀ ਪ੍ਰਾਪਤੀ ਨਾ ਹੋਵੇ ਤਾਂ ਮੈਨੂੰ ਠੱਪ ਕਰ ਛੱਡੀਂ। ਪਰ ਇਕ ਗੱਲ ਯਾਦ ਰੱਖ ਉਪਰੋਕਤ ਗੱਲਾਂ ਦੇ ਨਾ ਕਰਨ ਨਾਲ ਬਦੋਬਦੀ ਪ੍ਰੇਮ ਤੇਰੇ ਅੰਦਰੋਂ ਹੀ ਪੈਦਾ ਹੋ ਜਾਵੇਗਾ, ਤੈਨੂੰ ਅਕਾਲ ਪੁਰਖ ਦੀ ਪ੍ਰਾਪਤੀ ਹੋ ਜਾਏਗੀ। ਪਰ ਗੁਰੂ ਸਾਹਿਬ ਫੁਰਮਾਉਂਦੇ ਹਨ—

ਰਾਜੁ ਨ ਚਾਹਉ ਮੁਕਤਿ ਨਾ ਚਾਹਉ,
ਮਨਿ ਪ੍ਰੀਤਿ ਚਰਨ ਕਮਲਾਰੇ ॥ (ਪੰਨਾ ੫੩੪)

ਪ੍ਰੇਮੀ ਨੂੰ ਪ੍ਰੇਮ (ਅਕਾਲ ਪੁਰਖ) ਦੀ ਇੱਛਾ ਦੇ ਸਿਵਾ ਹੋਰ ਕਿਸੇ ਵੀ ਰਾਜ ਜਾਂ ਮੁਕਤੀ ਦੀ ਲੋੜ ਨਹੀਂ; ਕਿਉਂਕਿ ਉਹ ਸਿਵਾਏ ਪ੍ਰਭੂ ਮਿਲਾਪ ਦੇ ਹੋਰ ਕਿਸੇ ਵੀ ਪ੍ਰਕਾਰ ਦੀ ਕਾਮਨਾ ਨਹੀਂ ਕਰਦੇ।

—ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ॥
(ਪੰਨਾ ੪੮੯)

—ਰਤੇ ਸੇਈ ਜਿ ਮੁਖੁ ਨਾ ਮੋੜੰਨਿ ॥
(ਪੰਨਾ ੧੪੨੪)

—ਸੰਤਨ ਚਾਹੇ ਮੁਕਤਿ ਕੋ ਨਾਹੀ ਪਦਾਰਥ ਚਾਰ ॥
—ਰਿਧਿ ਸਿਧਿ ਪਰ ਥੂਕੇ ਸੁਰਗ ਕੀ ਆਸ ਨਾਹੀ ॥
—ਪਿਆਰ ਪੱਗਨ ਤੇ ਪ੍ਰੇਮੀ ਪ੍ਰੇਮ ਇਕ ਹੋਇ।
ਫਿਰ ਅੰਤਰ ਇਨ ਮੇਂ ਕੁਛ ਨਹੀਂ
ਜਿਉਂ ਜਲ ਮੇਂ ਜਲ ਸਮਾਇ।
(ਸਾਹਿਤਕਾਰ)

ਗੁਰੂ ਰਾਮਦਾਸ ਜੀ ਫੁਰਮਾਂਦੇ ਹਨ—
ਜਿਨਾ ਪਿਰੀ ਪਿਆਰੁ,
ਕਿਉ ਜੀਵਨਿ ਪਿਰ ਬਾਹਰੇ ॥
ਜਾਂ ਸਹੁ ਦੇਖਨਿ ਆਪਣਾ
ਨਾਨਕ ਥੀਵਨਿ ਭੀ ਹਰੇ ॥
(ਸਲੋਕ ਮਹਲਾ ੪, ਪੰਨਾ ੧੪੨੨)

ਮੌਲਾਨਾ ਰੂਪ ਜੀ ਕਹਿੰਦੇ ਹਨ ਕਿ—ਤੂੰ ਐ ਪ੍ਰਾਣੀ! ਇਸ ਦਾ ਨਿਰਣਾ ਕਰ ਕਿ ਜੇ ਤੂੰ ਮਨ ਹੋਵੇਂ ਤੇ ਉਹ ਤਨ ਹੋਵੇ, ਜੇ ਤੂੰ ਜਾਨ ਹੋਵੇਂ ਤੇ ਉਹ ਤਨ ਹੋਵੇ, ਸਗੋਂ ਦੋਵੇਂ ਜਿਸਮਾਂ ਦੀ ਜਾਨ ਇਕ ਹੋਵੇ, ਤਾਕਿ ਕੋਈ ਇਹ ਗੱਲ ਨਾ ਆਖੇ ਕਿ ਤੂੰ ਹੋਰ ਹੈਂ ਤੇ ਉਹ ਹੋਰ ਹੈ। ਜਿਵੇਂ—

ਮਨ ਤੂ ਸ਼ੁਦਮ ਤੋ ਮਨ ਸ਼ੁਦੀ
ਮਨ ਤੂ ਸ਼ੁਦਮ ਤੂ ਜਾਂ ਸ਼ੁਦੀ
ਤਾ ਕਸ ਨਗੋਇੰਦ ਬਾਦ ਅਜ਼ੀਂ
ਮਨ ਦੀਗਰਮ ਤੂ ਦੀਗਰੀ

ਗੁਰਬਾਣੀ ਕਥਨ ਅਨੁਸਾਰ—

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ ॥
(ਪੰਨਾ ੭੮੮-੮੯)

ਉਪਰੋਕਤ ਚੰਦ ਸ਼ਬਦ ਪ੍ਰੇਮ ਪ੍ਰਤੀ ਮਹਾਨ ਹਸਤੀਆਂ ਦੇ ਵਿਚਾਰਾਂ ਸਹਿਤ ਲਿਖੇ ਹਨ। ਕੇਵਲ ਪ੍ਰਾਣੀ ਨੂੰ ਪ੍ਰੇਮ ਦੀ ਪ੍ਰਾਪਤੀ ਲਈ ਇਸ਼ਾਰਤਨ, ਵੈਸੇ ਪ੍ਰੇਮ ਤੇ ਇਕ ਬੜੀ ਵੱਡੀ ਪੁਸਤਕ ਲਿਖੀ ਜਾ ਸਕਦੀ ਹੈ। 'ਇਸ਼ਕ' ਦੇ ਹਕੀਕੀ ਅਰਥ ਪਿਆਰੇ, ਜਿਵੇਂ 'ਯਾਰ! ਮੈਨੂੰ ਤਾਂ ਉਸ ਨਾਲ ਇਸ਼ਕ ਹੋ ਗਿਆ ਹੈ।' ਪਰ ਇਸ ਅਰਬੀ ਭਾਸ਼ਾ ਦੇ ਸ਼ਬਦ ਵਿਚ ਹੀ ਪ੍ਰੇਮ ਪਸਾਰਾਭਾਵ ਅਭੇਦ ਹੈ। ਇਸ਼ਕ ਅਰਬੀ ਲਿਪੀ ਦੇ ਤਿੰਨਾਂ ਅੱਖਰਾਂ ਦਾ ਸਮੂਹਿਕ ਰੂਪ ਹੈ—

ਐਨ + ਸ਼ੀਨ + ਕਾਫ਼ = ਇਸ਼ਕ

ਅਰਥ—ਅੱਖਰਾਂ ਰਾਹੀਂ ਪਹਿਲਾ ਅੱਖਰ ਹੈ 'ਐਨ', ਜੋ ਪ੍ਰੇਮ ਦੀ ਪ੍ਰਾਪਤੀ ਲਈ ਪ੍ਰਾਣੀ ਦੀ ਅਕਲ ਖੋ ਲੈਂਦਾ ਹੈ। ਜੀਵ ਪਿਆਰ ਪ੍ਰਾਪਤ ਹਿਤ ਪਾਗਲ ਸ਼ੁਦਾਈ ਹੋ ਜਾਂਦਾ ਹੈ। ਦੂਜਾ ਅੱਖਰ ਹੈ 'ਸ਼ੀਨ', ਇਹ ਅੱਖਰ ਜੀਵ ਦੀ ਸ਼ਕਲ ਦਾ ਹੁਲੀਆ ਵਿਗਾੜ ਦੇਂਦਾ ਹੈ। ਉਸ ਨੂੰ ਆਪਣੇ ਆਪ ਦੀ ਸੁੱਧ ਨਹੀਂ ਰਹਿੰਦੀ। ਤੀਜਾ ਅੱਖਰ ਹੈ 'ਕਾਫ਼', ਪ੍ਰੇਮ ਦੀ ਪ੍ਰਾਪਤੀ ਹਿਤ ਇਹ ਜੀਵ ਨੂੰ ਕਤਲ ਕਰ ਦੇਂਦਾ ਹੈ।

ਭਾਵ—ਇਸ਼ਕ ਜੀਵ ਨੂੰ ਪ੍ਰਭੂ ਪ੍ਰਾਪਤੀ ਹਿਤ ਉਸਦੀ ਮਾਨਵ ਸ਼ਕਲ ਖੋਹ ਕੇ ਉਸ ਦਾ ਅੰਤ ਕਰ ਦੇਂਦਾ ਹੈ ਮਿਲਾਪ ਹਿਤ। ਇਹ ਹੈ ਪ੍ਰੇਮ ਦੀ ਸੰਖੇਪ ਜਿਹੀ ਵਿਆਖਿਆ, ਜੋ ਵਿਅਕਤੀ ਇਸ ਤੇ ਅਮਲ ਕਰਨਗੇ ਅਵੱਸ਼ ਹੀ ਪ੍ਰੇਮ ਦੀ ਪ੍ਰਾਪਤੀ ਹਾਸਲ ਕਰਨਗੇ।

# ਆਉਣ ਵਾਲੀ ਜ਼ਿੰਦਗੀ

### ਗਾਜਰ

ਪਹਿਲੇ ਮਾਂ ਸਬਜ਼ੀ ਲੈ ਰਹੀ ਹੁੰਦੀ ਬੱਚਾ ਰੋਂਦਾ ਮਾਂ ਮੈਂ ਗਾਜਰ ਖਾਣੀ ਏ। ਭਾਈ ਨੇ ਦੋ ਗਾਜਰਾਂ ਚੁੱਕ ਕੇ ਦੇ ਦੇਣੀਆਂ—ਲੈ ਬੇਟਾ ਖਾ ਲੈ।" ਤੇ ਹੁਣ ਉਸ ਦਿਨ ਸਾਨੂੰ ਦੋ ਗਾਜਰਾਂ ਬਹੁਤ ਜ਼ਰੂਰੀ ਚਾਹੀਦੀਆਂ ਸੀ। ਜਦ ਬਜ਼ਾਰ ਲੈਣ ਗਏ ਤਾਂ ੫ ਰੁਪੈ ਦੀ ਇਕ ਗਾਜਰ ਮਿਲੀ। ਜਾਂ ਤੇ ਬੱਚੇ ਗਾਜਰ ਵੇਖ ਕੇ ਕਹਿਣਾ ਛੱਡ ਦੇਣਗੇ, ਜਾ ਮਾਂ ਦੀ ਚਪੇੜ ਖਾ ਕੇ ਚੁੱਪ ਹੋ ਜਾਣਗੇ ਜਾਂ ਭਈਏ ਦੀ ਡਾਂਟ ਖਾਣੀ ਪਏਗੀ।

### ਟਮਾਟਰ

ਸਾਡੇ ਇਧਰ ਵੀਰਵਾਰ ਨੂੰ ਬਜ਼ਾਰ ਲਗਦਾ ਏ ਜਿਥੇ ਸਸਤੀ ਸਬਜ਼ੀ ਮਿਲ ਜਾਂਦੀ ਸੀ। ਲੇਕਿਨ ਪਿਛਲੇ ਹਫਤੇ ਮੈਂ ਸਬਜ਼ੀ ਲੈਣ ਗਈ ਤੇ ਪੁਛਿਆ—ਭਈਆ ਟਮਾਟਰ ਕੈਸੇ ਦੀਏ **੧੫** ਰੁ: ਪਾਈਆ। ਸੁਣ ਕੇ ਸਾਹ ਉਤਲਾ ਉਤੇ ਤੇ ਥਲਵਾ ਥਲੇ ਈ ਰਹਿ ਗਿਆ।

### ਧਨੀਆ

ਸਬਜ਼ੀ ਦੇ ਨਾਲ ਫਰੀ ਮਿਲਣ ਵਾਲਾ ਧਨੀਆ—ਮੈਂ ਕਿਹਾ ਭਈਆ **੨** ਰੁ: ਦਾ ਧਨੀਆ ਡਾਲ ਦੋ। ਭਈਆ ਦਾ ਜਵਾਬ ਸੀ—ਬਹਿਨ ਜੀ ੧੦ ਰੁਪੈ, ੧੦੦ ਗ੍ਰਾਮ ਕਾ ਹੈ, ੨ ਰੁਪੈ ਕਾ ਕਿਆ ਦੂੰ।

ਇਸ ਤਰ੍ਹਾਂ ਹੀ ਜੇਕਰ ਸਬਜ਼ੀਆਂ ਦੇ ਰੇਟ ਵਧਦੇ ਗਏ ਤਾਂ ਸਾਡੇ ਬੱਚੇ ਪਤਾ ਨਹੀਂ ੧੦੦ ਗ੍ਰਾਮ ਸਬਜ਼ੀ ਵੀ ਖਰੀਦ ਸਕਣਗੇ ਕਿ ਨਹੀਂ।

ਮਹਿੰਗਾਈ ਤੇ ਤੋਰੀ ਦੀ ਵੇਲ ਵਾਂਗੂੰ ਵਧਦੀ ਈ ਜਾ ਰਹੀ ਏ, ਤਨਖਾਹ ੫੦ ਰੁਪੈ ਵਧੇਗੀ ੧੦੦ ਰੁਪੈ ਵਧੇਗੀ। ਮਹਿੰਗਾਈ ਦੇ ਮਾਰੇ ਕਿਸਾਨ ਆਤਮ-ਹੱਤਿਆ ਕਰੀ ਜਾ ਰਹੇ ਨੇ। ਕਿਸਾਨ ਸਾਡੇ ਅੰਨਦਾਤਾ ਨੇ। ਅੰਨਦਾਤਾ ਤੇ ਮਾਂ ਇਕ ਬਰਾਬਰ ਹੁੰਦੇ ਨੇ—ਜਿਹਨਾਂ ਬੱਚਿਆਂ ਦੀਆਂ ਮਾਵਾਂ ਆਤਮ-ਹਤਿਆ ਕਰ ਲੈਣ ਉਹਨਾਂ ਦਾ ਭਵਿਖ ਕੀ ਹੋਵੇਗਾ?

ਅਸੀਂ ਐਟਮੀ ਸ਼ਕਤੀ ਬਣ ਗਏ ਆਂ ਸਾਨੂੰ ਅਗਰ ਰੋਟੀ, ਸਬਜ਼ੀ ਖਾਣ ਵਾਸਤੇ ਭੀਖ ਵੀ ਮੰਗਣੀ ਪੈ ਜਾਏ ਤਾਂ ਸ਼ਰਮ ਕਾਸਦੀ। ਯਾਦ ਆਉਂਦੇ ਨੇ ਉਹ ਦਿਨ ਜਦ ਪਿਆਜ਼ਾਂ ਦੀਆਂ ਬੋਰੀਆਂ ਘਰ ਵਿਚ ਇਕ ਪਾਸੇ ਖਿਲਾਰ ਕੇ ਰਖੀਦੀਆਂ ਸਨ, ਹੁਣ ਪਿਆਜ਼-ਆਲੂ ਦਾ ਭਾਅ ਸੁਣ ਕੇ ਕੰਬਣੀ ਆ ਜਾਂਦੀ ਏ। ਅਗੇ ਘਰ ਆਏ ਦੀ ਖਾਤਰ ਵਿਚ ਕੋਈ ਕਮੀ ਨਾ ਰਹਿ ਜਾਏ, ਇਹ ਈ ਕੋਸ਼ਿਸ਼ ਹੁੰਦੀ ਸੀ, ਹੁਣ ਕੋਈ ਘਰ ਆ ਜਾਏ ਤੇ ਸੋਚੀਦਾ ਸਬਜ਼ੀ, ਆਟਾ, ਦਾਲ, ਘਿਉ, ਦੁੱਧ ਕੀ ਭਾਅ ਨੇ, ਆਪਦੇ ਬੱਚਿਆਂ ਨੂੰ ਖਵਾਈਏ ਜਾਂ ਪਰਾਹੁਣਿਆਂ ਨੂੰ, ਪਤਾ ਨਹੀਂ ਕਿਸ ਤਰ੍ਹਾਂ ਆਉਣ ਵਾਲੀ ਜ਼ਿੰਦਗੀ ਕੱਟ ਹੋਣੀ ਏ?

**—ਸਿੰਦਰ ਕੌਰ, ਦਿੱਲੀ**

---

ਮਿੰਨੀ ਕਹਾਣੀ

# ਅਡਜਸਟਮੈਂਟ

**—ਸਿੰਦਰ ਕੌਰ, ਦਿੱਲੀ**

ਇਕ ਸੱਸ ਜਦੋਂ ਆਪਣੀ ਹੋਣ ਵਾਲੀ ਨੂੰਹ ਵੇਖਣ ਗਈ ਤਾਂ ਲੱਗੀ ਇੰਟਰਵਿਊ ਲੈਣ—"ਬੇਟੀ ਤੈਨੂੰ ਖਾਣਾ ਬਨਾਉਣਾ ਆਉਂਦੈ?" ਜਵਾਬ ਸੀ—"ਨਹੀਂ ਜੀ।" "ਬੇਟੀ ਤੈਨੂੰ ਕਢਾਈ-ਸਿਲਾਈ, ਜੋ ਹੋਰ ਘਰ ਦੇ ਕੰਮ ਤੇ ਆਉਂਦੇ ਈ ਹੋਣਗੇ?" ਕੁੜੀ ਹਰ ਗੱਲ ਤੇ ਕਹਿ ਰਹੀ ਸੀ—"ਨਹੀਂ ਜੀ।"

ਹੁਣ ਕੁੜੀ ਨੇ ਹੋਣ ਵਾਲੀ ਸੱਸ ਦਾ ਇੰਟਰਵਿਊ ਲੈਣਾ ਸ਼ੁਰੂ ਕੀਤਾ—"ਮੰਮੀ ਤੁਸੀਂ ਗਰੈਜੂਏਟ ਹੋ? ...ਮੰਮੀ ਤੁਸੀਂ ਅੰਗਰੇਜ਼ੀ ਬੋਲ ਸਕਦੇ ਹੋ?...ਮੰਮੀ ਤੁਸੀਂ ਕੰਪਿਊਟਰ ਚਲਾ ਸਕਦੇ ਹੋ? ...ਮੰਮੀ ਤੁਸੀਂ ਕਾਰ ਚਲਾ ਸਕਦੇ ਹੋ? ...ਮੰਮੀ ਤੁਸੀਂ ਕਦੇ ਬਿਊਟੀ ਪਾਰਲਰ ਗਏ ਹੋ?" ਤੇ ਹੋਰ ਕਿੰਨੇ ਹੀ ਸਵਾਲ ਪੁਛ ਬੈਠੀ ਸੀ ਕੁੜੀ। ਮੰਮੀ ਹਰ ਗੱਲ ਦਾ ਜਵਾਬ "ਨਹੀਂ" ਵਿਚ ਦੇ ਰਹੀ ਸੀ। ਅਸਲ ਵਿਚ ਤਾਂ ਮੰਮੀ ਬੌਖਲਾ ਉਠੀ ਸੀ, ਕਿਉਂਕਿ ਹੋਣ ਵਾਲੀ ਨੂੰਹ ਨੇ ਸੱਸ ਨੂੰ ਇੰਟਰਵਿਊ ਵਿਚੋਂ ਫੇਲ੍ਹ ਕਰ ਹੀ ਦਿਤਾ ਸੀ। ਪਰ ਉਹ ਬੋਲੀ:

"ਨੋ ਪ੍ਰਾਬਲਮ ਮੰਮੀ, ਮੈਂ ਤੁਹਾਡੇ ਨਾਲ ਅਡਜਸਮੈਂਟ ਕਰ ਲਵਾਂਗੀ...ਜੋ ਕੰਮ ਮੈਨੂੰ ਨਹੀਂ ਆਉਂਦੇ ਉਹ ਤੁਸੀਂ ਕਰੀ ਜਾਣਾ। ...ਤੇ ਜੋ ਤੁਸੀਂ ਨਹੀਂ ਕਰ ਸਕਦੇ ਉਹ ਮੈਂ ਕਰਲਾਂਗੀ।"

# ਸੱਚਾ ਪੈਰੋਕਾਰ

—ਲਖਵਿੰਦਰ ਸਿੰਘ ਬਾਜਵਾ

ਸੰਨ ੧੯੪੭ ਦਾ ਪੰਦਰਾਂ ਅਗਸਤ ਦੇਸ਼ ਵਾਸਤੇ ਭਾਵੇਂ ਅਜ਼ਾਦੀ ਲੈ ਕੇ ਆਇਆ ਸੀ, ਪਰ ਪੂਰਬੀ ਪੰਜਾਬ ਦੇ ਮੁਸਲਮਾਨਾਂ ਅਤੇ ਪੱਛਮੀ ਪੰਜਾਬ ਦੇ ਹਿੰਦੂ ਸਿੱਖਾਂ ਵਾਸਤੇ ਸਭ ਤੋਂ ਕੁਲਹਿਣਾ ਬਣ ਕੇ ਚੜ੍ਹਿਆ ਸੀ।

ਸਭ ਪਾਸੇ ਅਫ਼ਵਾਹਾਂ ਗਰਮ ਸਨ—ਫਲਾਣੇ ਥਾਂ ਮੁਸਲਮਾਨਾਂ ਦਾ ਕਾਫ਼ਲਾ ਵੱਢਿਆ ਗਿਆ...ਪਾਕਿਸਤਾਨ ਤੋਂ ਆਉਣ ਵਾਲੇ ਹਿੰਦੂ ਸਿੱਖ ਵੱਢੇ ਜਾ ਰਹੇ ਹਨ। ਦੋਹੀਂ ਪਾਸੀਂ ਫਿਰਕੂ ਜਨੂੰਨ ਜ਼ੋਰਾਂ ਤੇ ਸੀ। ਦੋਹਾਂ ਪਾਸਿਆਂ ਦੇ ਲੋਕ ਹੱਦੋਂ ਪਾਰ ਦੀਆਂ ਖਬਰਾਂ ਸੁਣ ਸੁਣਕੇ ਏਧਰੋਂ ਓਧਰ ਤੇ ਓਧਰੋਂ ਏਧਰ ਆਉਣ ਵਾਲੇ ਸ਼ਰਨਾਰਥੀਆਂ ਤੇ ਕਹਿਰ ਢਾਹ ਰਹੇ ਸਨ।

ਬਹੁਤੇ ਮੁਸਲਮਾਨ ਏਧਰੋਂ ਜਾ ਚੁਕੇ ਸਨ ਜਾਂ ਮਾਰੇ ਗਏ ਸਨ। ਕੁਝ ਇਕ ਨੂੰ ਆਪਣੇ ਵਤਨ ਨਾਲ ਏਨਾ ਮੋਹ ਹੋ ਗਿਆ ਲਗਦਾ ਸੀ ਕਿ ਉਹ ਛੱਡਕੇ ਜਾਣ ਨੂੰ ਤਿਆਰ ਨਹੀਂ ਸਨ। ਪਰ ਮੌਤ ਤੋਂ ਡਰਦੇ ਕਮਾਦਾਂ ਵਿਚ ਜਾ ਲੁਕੇ ਸਨ। ਰਹਿਮਤ ਵੀ ਉਹਨਾਂ ਵਿਚੋਂ ਇਕ ਸੀ। ਉਸ ਦਾ ਵੀ ਆਪਣਾ ਵਤਨ ਛੱਡ ਕੇ ਜਾਣ ਨੂੰ ਦਿਲ ਨਹੀਂ ਸੀ ਕੀਤਾ। ਲੋਕਾਂ ਦੇ ਜ਼ੋਰ ਦੇਣ ਤੇ ਵੀ ਉਹ ਨਾ ਗਿਆ। ਥੋੜੇ ਦਿਨਾਂ ਵਿਚ ਹੀ ਹਮਸਾਇਆਂ ਦੀ ਹਮਦਰਦੀ ਉਸ ਪ੍ਰਤੀ ਘਟਣੀ ਸ਼ੁਰੂ ਹੋ ਗਈ। ਉਸ ਦੇ ਪਿੰਡ ਦੇ ਲੋਕ ਜੋ ਉਸ ਨਾਲ ਆਪਣਿਆਂ ਵਾਲਾ ਵਿਹਾਰ ਕਰਦੇ ਸਨ, ਹੁਣ ਓਪਰੀਆਂ ਨਜ਼ਰਾਂ ਨਾਲ ਵੇਖਣ ਲੱਗੇ।

ਗੱਲ ਏਥੇ ਹੀ ਨਾ ਰੁਕੀ। ਇਕ ਦਿਨ ਉਸ ਦੇ ਘਰ ਆ ਵੜੇ, ਉਸ ਦੀ ਘਰ ਵਾਲੀ ਅਤੇ ਜਵਾਨ ਭੈਣਾਂ ਨੂੰ ਖੋਹਕੇ ਲੈ ਗਏ। ਜਿਹੜੇ ਕਲ੍ਹ ਤਕ ਜਾਨ ਦਿੰਦੇ ਸਨ ਉਹ ਖੂਨ ਦੇ ਪਿਆਸੇ ਹੋ ਗਏ।

ਚਾਰੇ ਪਾਸੇ ਖੂਨ-ਖਰਾਬਾ ਹੋ ਰਿਹਾ ਸੀ। ਸਿੱਖਾਂ ਦੇ ਮੁੰਡੇ ਕਦੇ ਸਾਹਿਬਜ਼ਾਦਿਆਂ ਦਾ ਬਦਲਾ ਆਖ ਕੇ ਮਾਸੂਮ ਬੱਚਿਆਂ ਨੂੰ ਮਾਰ ਰਹੇ ਸਨ ਤੇ ਕਦੇ ਚਮਕੌਰ ਦੀ ਗੜ੍ਹੀ ਦਾ ਬਦਲਾ ਨਿਹੱਥੇ ਮੁਸਲਮਾਨਾਂ ਕੋਲੋਂ ਲਿਆ ਜਾ ਰਿਹਾ ਸੀ। ਕੁਝ ਸਿਆਣੇ ਬੰਦੇ ਵਰਜਣ ਵਾਲੇ ਵੀ ਸਨ, ਪਰ ਉਹਨਾਂ ਦੀ ਸੁਣਦਾ ਕੌਣ ਸੀ।

★ ... ... ... ★

**ਸੰਪਾਦਕ ਦੇ ਨਾਂਅ**

ਬੇਨਤੀ ਹੈ ਕਿ ਮੈਂ ਆਪ ਜੀ ਨੂੰ ਆਪਣੀ ਲਿਖੀ ਇਹ ਕਹਾਣੀ ਵਰਿਆਮ ਵਾਸਤੇ ਭੇਜ ਰਿਹਾ ਹਾਂ। 'ਵਰਿਆਮ' ਵਿਚ ਛਪਦੀਆਂ ਉਚ-ਕੋਟੀ ਦੇ ਕਹਾਣੀ-ਕਾਰਾਂ ਦੀਆਂ ਰਚਨਾਵਾਂ ਪੜ੍ਹਕੇ ਮੇਰੇ ਅੰਦਰ ਵੀ ਕਹਾਣੀ ਲਿਖਣ ਦੀ ਰੀਝ ਉਤਪੰਨ ਹੋਈ। ਸੋ ਮੇਰੀ ਇਹ ਪਹਿਲੀ ਕਹਾਣੀ 'ਵਰਿਆਮ' ਨੂੰ ਸਮਰਪਤ ਹੈ।

—ਲਖਵਿੰਦਰ ਬਾਜਵਾ

★ ... ... ... ★

ਅਜੇਹੀ ਭਿਆਨਕ ਹਨੇਰੀ ਵਿਚ ਵੀ ਰਹਿਮਤ ਆਪਣੇ ਘਰ ਬਚਕੇ ਸਹੀ ਸਲਾਮਤ ਆ ਗਿਆ ਸੀ ਤਾਂ ਇਕ ਅਨਹੋਣੀ ਗੱਲ ਜਾਪਦੀ ਸੀ। ਉਸਨੂੰ ਯਕੀਨ ਨਹੀਂ ਸੀ ਆ ਰਿਹਾ ਕਿ ਉਹ ਜ਼ਿੰਦਾ ਹੈ। ਹੁਣ ਭਾਵੇਂ ਜਨੂੰਨ ਕੁਝ ਮੱਠਾ ਪੈ ਗਿਆ ਸੀ, ਪਰ ਦਹਿਸ਼ਤ ਬਰਕਰਾਰ ਸੀ। ਉਸ ਨੂੰ ਬਚਾਉਣ ਵਾਲੀ ਇਹ ਤਲਵਾਰ ਸੀ ਜਾਂ ਤਲਵਾਰ ਦੇਣ ਵਾਲਾ। ਉਹ ਸਾਹਮਣੇ ਪਈ ਤਲਵਾਰ ਨੂੰ ਇਕ ਟੱਕ ਵੇਖੀ ਜਾ ਰਿਹਾ ਸੀ।

ਜਦ ਉਸ ਦੇ ਘਰ 'ਤੇ ਪਿੰਡ ਦੇ ਲੋਕਾਂ ਨੇ ਹਮਲਾ ਕੀਤਾ ਤਾਂ ਉਹ ਭੱਜ ਕੇ ਕਮਾਦ ਦੇ ਖੇਤਾਂ ਵਿਚ ਜਾ ਲੁਕਿਆ ਸੀ ਤੇ ਦੋ ਦਿਨ ਭੁਖਾ ਪਿਆਸਾ ਰਹਿਣ ਮਗਰੋਂ ਉਹ ਕਮਾਦ ਵਿਚੋਂ ਬਾਹਰ ਨਿਕਲਿਆ ਸੀ। ਮੌਤ ਨੂੰ ਕਰੀਬ ਸਮਝਕੇ ਉਸ ਨੇ ਸੋਚਿਆ—ਹੁਣ ਜੀ ਕੇ ਕਰਨਾ ਵੀ ਕੀ ਐ...ਜੋ ਹੋਵੇਗੀ ਵੇਖੀ ਜਾਏਗੀ। ਉਹ ਕਮਾਦ ਵਿਚੋਂ ਨਿਕਲਕੇ ਸੂਏ ਦੀ ਪਟੜੀ ਉਤੇ ਆ ਗਿਆ। ਚੌਫੇਰੇ ਨਿਗ੍ਹਾ ਦੌੜਾਈ ਤਾਂ ਕੋਈ ਵੀ ਬੰਦਾ ਨਜ਼ਰੀਂ ਨਾ ਆਇਆ। ਉਹ ਹੌਲੀ ਹੌਲੀ ਸੂਏ ਦੀ ਪਟੜੀ ਤੇ ਪਿੰਡ ਵੱਲ ਨੂੰ ਹੋ ਤੁਰਿਆ।

ਅਜੇ ਉਹ ਥੋੜ੍ਹੀ ਦੂਰ ਹੀ ਗਿਆ ਹੋਵੇਗਾ ਕਿ ਉਸ ਨੂੰ ਦੂਰੋਂ ਇਕ ਬੰਦਾ ਪਟੜੀ ਪਟੜੀ ਆਉਂਦਾ ਨਜ਼ਰ ਆਇਆ। ਉਸ ਨੂੰ ਉਹ ਬੰਦਾ ਨਹੀਂ ਆਪਣੀ ਮੌਤ ਦਿਸ ਰਹੀ ਸੀ। ਪਰ ਉਹ ਮਰਨ ਦਾ ਫੈਸਲਾ ਕਰਕੇ ਹੀ ਬਾਹਰ ਨਿਕਲਿਆ ਸੀ। ਉਸ ਵਲ ਉਹ ਏਦਾਂ ਤੁਰਿਆ ਜਾ ਰਿਹਾ ਸੀ ਜਿੱਦਾਂ ਮੌਤ ਉਸ ਨੂੰ ਬੁਲਾ ਰਹੀ ਹੋਵੇ। ਭਾਵੇਂ ਉਸ ਨੇ ਮਰਨ ਦਾ ਫੈਸਲਾ ਕਰ ਲਿਆ ਸੀ, ਪਰ ਫੇਰ ਵੀ ਉਸ ਦਾ ਅੰਦਰ ਕੰਬ ਰਿਹਾ ਸੀ, ਬਾਰ ਬਾਰ ਤਰੇਲੀਆਂ ਛੁਟ ਰਹੀਆਂ ਸਨ। ਉਹ ਅੱਧਾ ਤਾਂ ਪਹਿਲਾਂ ਹੀ ਮਰ ਚੁਕਿਆ ਸੀ, ਬਸ ਅੱਧਾ

ਮਰਨਾ ਹੀ ਬਾਕੀ ਸੀ, ਜੋ ਬਹੁਤ ਆਸਾਨ ਸੀ...ਕੋਈ ਵੀ ਰਾਹਗੀਰ ਉਸ ਨੂੰ "ਓਏ ਮੁਸਲਿਆ ! ਤੂੰ ਅਜੇ ਜਿਊਂਦੇ" ਕਹਿ ਕੇ ਆਪਣੀ ਤਲਵਾਰ ਦੀ ਭੇਟ ਚੜ੍ਹਾ ਸਕਦਾ ਸੀ।

ਉਹ ਹੋਰ ਅੱਗੇ ਵਧਿਆ ਤਾਂ ਉਸ ਨੂੰ ਉਹ ਆਦਮੀ ਸਾਫ ਨਜ਼ਰ ਆਉਣ ਲਗਾ। ਸੂਏ ਦੇ ਪਾਣੀ ਦੀ ਕਲਕਲ ਵਿਚੋਂ ਵੀ ਅਜ ਉਸ ਨੂੰ ਮੌਤ ਦਾ ਰਾਗ ਸੁਣਾਈ ਦੇ ਰਿਹਾ ਸੀ। ਸੂਏ ਦਾ ਪਾਣੀ ਭਾਵੇਂ ਛਿਪਦੇ ਸੂਰਜ ਦੀ ਲਾਲੀ ਨਾਲ ਲਾਲ ਭਾਅ ਮਾਰਦਾ ਸੀ, ਪਰ ਉਸਨੂੰ ਸੂਆ ਲਹੂ ਦਾ ਭਰਿਆ ਵਗਦਾ ਜਾਪ ਰਿਹਾ ਸੀ। ਉਹ ਸੋਚ ਰਿਹਾ ਸੀ — ਹੋਰ ਥੋੜ੍ਹੀ ਦੇਰ ਨੂੰ ਸਾਹਮਣੇ ਆਉਂਦਾ ਆਦਮੀ ਉਸ ਨੂੰ ਮਾਰ ਕੇ ਸੂਏ ਦੇ ਪਾਣੀ ਦੀ ਵਗਦੀ ਰੱਤ ਵਿਚ ਉਸ ਦੀ ਰੱਤ ਵੀ ਰਲਾ ਦੇਵੇਗਾ। ਪਰ ਫੇਰ ਵੀ ਉਹ ਡਰ ਕੇ ਆਸੇ-ਪਾਸੇ ਭੱਜਣ ਦੀ ਬਜਾਏ ਸਿਧਾ ਤੁਰਿਆ ਜਾ ਰਿਹਾ ਸੀ।

ਪਹਿਲਾਂ ਜਦੋਂ ਕਦੇ ਉਹ ਇਸ ਸੂਏ ਦੀ ਪਟੜੀ ਉਤੋਂ ਲੰਘਦਾ ਹੁੰਦਾ ਸੀ ਤਾਂ ਸੂਏ ਦੇ ਪਾਣੀ ਵਿਚੋਂ ਉਸ ਨੂੰ ਆਪਣੀ ਮਹਿਬੂਬਾ ਦੇ ਹਾਸਿਆਂ ਦੀ ਛਣਕਾਰ ਸੁਣਦੀ ਸੀ। ਸੂਏ ਦੀ ਪਟੜੀ ਤੇ ਲੱਗੀ ਟਾਹਲੀਆਂ ਦੀ ਲੰਮੀ ਕਤਾਰ ਜਿਵੇਂ ਉਸ ਦਾ ਸੁਆਗਤ ਕਰਨ ਲਈ ਝੁਕਦੀ ਜਾ ਰਹੀ ਹੋਵੇ। ਪੱਤਿਆਂ ਵਿਚੋਂ ਲੰਘਦੀ ਹਵਾ ਦਾ ਸੰਗੀਤ ਉਸ ਦੇ ਮਨ ਵਿਚ ਮਸਤੀ ਭਰ ਦਿੰਦਾ ਤੇ ਉਹ ਮਨ ਵਿਚ ਕੋਈ ਗੀਤ ਗੁਣਗੁਣਾਉਂਦਾ ਬੇਫਿਕਰੀ ਨਾਲ ਉਥੋਂ ਲੰਘ ਜਾਂਦਾ।

ਪਰ ਅੱਜ ਉਹੋ ਪਾਣੀ ਉਸ ਨੂੰ ਖੂਨ ਦਿਸ ਰਿਹਾ ਸੀ। ਟਾਹਲੀਆਂ ਦੀ ਲੰਮੀ ਕਤਾਰ ਜਿਸ ਤਰਾਂ ਜਮਦੂਤ ਹੋਣ। ਤੇ ਪੱਤਿਆਂ ਵਿਚੋਂ ਲੰਘਦੀ ਹਵਾ ਦੀ ਸਰਸਰਾਹਟ ਜਿਵੇਂ ਹਜ਼ਾਰਾਂ ਡਰਾਉਣੀਆਂ ਆਵਾਜ਼ਾਂ ਇਕ ਸਾਥ ਕੱਢ ਰਹੀ ਹੋਵੇ।

ਉਹ ਆਦਮੀ ਹੁਣ ਉਸ ਦੇ ਹੋਰ ਨੇੜੇ ਆ ਗਿਆ ਸੀ, ਹੁਣ ਉਸਨੂੰ ਪਹਿਚਾਨਣਾ ਕੋਈ ਮੁਸ਼ਕਿਲ ਨਹੀਂ ਸੀ। ਛੇ ਫੁਟੇ ਕੱਦ ਦਾ ਇਕ ਨਿਹੰਗ ਹੱਥ ਵਿਚ ਤਲਵਾਰ ਫੜੀ ਉਸ ਵੱਲ ਆ ਰਿਹਾ ਸੀ। ਹੁਣ ਉਸ ਨੂੰ ਆਪਣੀ ਮੌਤ ਬਾਰੇ ਕੋਈ ਸ਼ੱਕ ਨਹੀਂ ਸੀ ਰਿਹਾ। ਹੁਣੇ ਉਹ ਨਿਹੰਗ ਤਲਵਾਰ ਮਿਆਨ ਵਿਚੋਂ ਕੱਢੇਗਾ...ਬੋਲੇ ਸੋ ਨਿਹਾਲ ਦਾ ਜੈਕਾਰਾ ਬੁਲਾਏਗਾ...ਤੇ ਉਸ ਦਾ ਸਿਰ ਧੜ ਨਾਲੋਂ ਵਖਰਾ ਕਰ ਦੇਵੇਗਾ।

ਪਰ ਉਹ ਤਾਂ ਮੌਤ ਨੂੰ ਕਬੂਲਕੇ ਹੀ ਨਿਕਲਿਆ ਸੀ। ਹੌਲੀ ਹੌਲੀ ਨਿਹੰਗ ਵਲ ਵਧਦਾ ਗਿਆ। ਨਿਹੰਗ ਹੁਣ ਉਸ ਦੇ ਸਾਹਮਣੇ ਖਲੋਤਾ ਸੀ, ਪਰ ਉਹ ਉਸ ਵਲ ਅੱਖਾਂ ਚੁਕ ਕੇ ਵੇਖਣ ਦਾ ਹੀਆ ਨਹੀਂ ਸੀ ਕਰ ਸਕਿਆ। ਨਿਹੰਗ ਦੇ ਸਾਹਮਣੇ ਬਲੀ ਦੇ ਬੱਕਰੇ ਬਣੇ ਨੇ ਆਪਣਾ ਸਿਰ ਉਸ ਦੇ ਅੱਗੇ ਝੁਕਾ ਦਿਤਾ, ਤਾਂ ਜੋ ਨਿਹੰਗ ਤਲਵਾਰ ਦੇ ਇਕੋ ਵਾਰ ਨਾਲ ਉਸਦਾ ਸਿਰ ਧੜ ਨਾਲੋਂ ਵੱਖਰਾ ਕਰ ਸਕੇ।

ਬਹੁਤੇ ਥਾਵਾਂ ਤੇ ਨਵੇਂ ਹਥਿਆਰ ਖਰੀਦਕੇ ਲੋਕ ਉਨਾਂ ਦੀ ਅਜ਼ਮਾਇਸ਼ ਬੰਦੇ ਮਾਰ ਕੇ ਕਰ ਰਹੇ ਸਨ। ਉਹ ਉਡੀਕ ਰਿਹਾ ਸੀ, ਪਰ ਤਲਵਾਰ ਦਾ ਵਾਰ ਅਜੇ ਉਸ ਦੀ ਗਰਦਣ ਉਤੇ ਨਹੀਂ ਸੀ ਪਿਆ। ਉਹ ਜਿਊਂਦਾ ਸੀ, ਉਸ ਨੂੰ ਆਪਣੇ ਜਿਊਂਦੇ ਹੋਣ ਤੇ ਵੀ ਯਕੀਨ ਨਹੀਂ ਸੀ ਆ ਰਿਹਾ !

ਜਦੋਂ ਨਿਹੰਗ ਨੇ ਉਸ ਤੋਂ ਪੁਛਿਆ ਤਾਂ ਉਸ ਦੀ ਸੋਚਾਂ ਦੀ ਲੜੀ ਟੁਟ ਗਈ— "ਓਏ, ਤੂੰ ਮੁਸਲਮਾਨ ਏਂ ?" ਉਸ ਨੇ ਸਿਰਫ 'ਹਾਂ' ਵਿਚ ਹੀ ਧੌਣ ਹਿਲਾਈ।

"ਕਿਥੇ ਚੱਲਿਆਂ ਏਂ ?"

"ਪਿੰਡ", ਉਸ ਨੇ ਪਿੰਡ ਵਲ ਇਸ਼ਾਰਾ ਕੀਤਾ ਅਤੇ ਚੋਰ ਅੱਖ ਨਾਲ ਨਿਹੰਗ ਵਲ ਵੇਖਣ ਦਾ ਯਤਨ ਵੀ ਕੀਤਾ, ਪਰ ਉਸ ਦੇ ਚਿਹਰੇ ਨੂੰ ਪੜ੍ਹ ਨਾ ਸਕਿਆ।

"ਓਏ, ਮੂੰਹ ਉਤੇ ਕਰ...ਜੁਆਨ ਆਦਮੀ ਏਂ... ਕਿਸ ਤਰ੍ਹਾਂ ਮੂੰਹ ਲੁਕਾ ਕੇ ਗਿਦੜਾਂ ਵਾਂਗੂੰ ਮਰਨ ਲਈ ਤਿਆਰ ਖਲੋਤਾ ਏਂ।"

"ਬਾਬਾ ਜੇ ਤੂੰ ਨਾ ਮਾਰੇਂਗਾ ਤਾਂ ਕੋਈ ਹੋਰ ਮਾਰ ਦੇਵੇਗਾ। ਮੈਂ ਕਿਸ ਕਿਸ ਕੋਲੋਂ ਆਪਣੇ ਆਪ ਨੂੰ ਬਚਾਵਾਂਗਾ !", ਉਸਨੇ ਜੁਆਬ ਦਿਤਾ।

"ਓਏ, ਤੈਨੂੰ ਪਤਾ ਨਹੀਂ ਗੁਰੂ ਦੇ ਸਿੱਖ ਨਿਹੱਥੇ ਅਤੇ ਮਾਸੂਮ ਲੋਕਾਂ 'ਤੇ ਵਾਰ ਨਹੀਂ ਕਰਦੇ।" ਨਿਹੰਗ ਨੇ ਉੱਤਰ ਦਿਤਾ।

"...ਪਰ ਬਾਬਾ ਸਾਰੇ ਤੇਰੇ ਵਰਗੇ ਤਾਂ ਨਹੀਂ ਨਾ", ਉਸ ਨੇ ਆਖਿਆ। "ਜੋ ਨਿਹੱਥੇ ਅਤੇ ਮਾਸੂਮ ਲੋਕਾਂ ਤੇ ਵਾਰ ਕਰਦੇ ਨੇ ਉਹ ਗੁਰੂ ਦੇ ਸਿੱਖ ਨਹੀਂ ਹੋ ਸਕਦੇ। ਖਾਲਸੇ ਦੀ ਟੱਕਰ ਹਮੇਸ਼ਾ ਜ਼ੁਲਮ ਦੇ ਖਿਲਾਫ਼ ਰਹੀ ਹੈ। ਖਾਲਸੇ ਦਾ ਧਰਮ ਜ਼ਾਲਮ ਨੂੰ ਸੋਧਣਾ ਹੈ, ਬੇਕਸੂਰਾਂ ਨੂੰ ਮਾਰਨਾ ਨਹੀਂ। ਐਹ ਫੜ ਤਲਵਾਰ। ਜੇ ਮਰਨਾ ਹੀ ਹੋਇਆ ਤਾਂ ਕਿਸੇ ਨੂੰ ਮਾਰ ਕੇ ਮਰੀਂ...ਮਰਦ ਜੁਆਨ ਕਦੇ ਕਾਇਰਾਂ ਦੀ ਮੌਤ ਨਹੀਂ ਮਰਦੇ। ਪਰ ਯਾਦ ਰੱਖੀਂ ਏਹ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ਸ਼ ਹੈ, ਇਸ ਨਾਲ ਬੇਗੁਨਾਹ ਉਤੇ ਵਾਰ ਨਹੀਂ ਕਰਨਾ।

ਰਹਿਮਤ ਨਿਹੰਗ ਸਿੰਘ ਦੇ ਪੈਰੀਂ ਡਿਗ ਪਿਆ। ਉਹ

ਉਸ ਲਈ ਮਸੀਹਾ ਬਣਕੇ ਬਹੁੜਿਆ ਸੀ। ਜਿਸ ਨੂੰ ਉਹ ਮੌਤ ਦਾ ਫਰਿਸ਼ਤਾ ਸਮਝ ਰਿਹਾ ਸੀ ਉਹੋ ਉਸ ਦਾ ਜੀਵਨ-ਦਾਤਾ ਬਣ ਕੇ ਆਇਆ ਸੀ। ਉਸ ਦੇ ਮਨ ਵਿਚ ਆਇਆ ਕਿ ਧਰਤੀ ਅਜਿਹੇ ਹੀ ਧਰਮੀ ਲੋਕਾਂ ਦੇ ਸਿਰ ਤੇ ਖੜ੍ਹੀ ਹੈ

ਨਿਹੰਗ ਸਿੰਘ ਨੇ ਉਸ ਨੂੰ ਮੋਢਿਆਂ ਤੋਂ ਫੜ ਕੇ ਉਤਾਂਹ ਉਠਾਇਆ। ਤਲਵਾਰ ਉਸ ਦੇ ਹੱਥ ਵਿਚ ਦੇਕੇ ਅੱਗੇ ਤੁਰ ਗਿਆ।

ਉਹ ਹੱਥ ਵਿਚ ਤਲਵਾਰ ਫੜੀ ਅੱਗੇ ਵਧਿਆ। ਹੁਣ ਉਸ ਨੂੰ ਮੌਤ ਦਾ ਡਰ ਬਿਲਕੁਲ ਨਹੀਂ ਸੀ। ਉਸ ਨੂੰ ਇੰਝ ਲਗ ਰਿਹਾ ਸੀ ਜਿਸ ਤਰ੍ਹਾਂ ਉਹੋ ਨਿਹੰਗ ਤਲਵਾਰ ਫੜੀ ਉਸ ਦੀ ਰਖਿਆ ਕਰਦਾ ਉਸ ਦੇ ਨਾਲ ਨਾਲ ਚਲ ਰਿਹਾ ਹੋਵੇ।

ਹੁਣ ਉਹ ਨਿਰਭੈ ਹੋ ਕੇ ਤੁਰਿਆ ਜਾ ਰਿਹਾ ਸੀ। ਸੂਏ ਦੀ ਪਟੜੀ ਉਤੇ ਉਸ ਨੂੰ ਹੋਰ ਵੀ ਕਈ ਆਦਮੀ ਅੱਗੋਂ ਆਉਂਦੇ ਮਿਲੇ, ਪਰ ਉਸ ਦੇ ਹੱਥ ਵਿਚ ਫੜੀ ਤਲਵਾਰ ਨੂੰ ਵੇਖ ਕੇ, ਜਾਂ ਉਸ ਦੇ ਬੇਖ਼ੌਫ਼ ਚਿਹਰੇ ਨੂੰ ਵੇਖ ਕੇ, ਕਿਸੇ ਦਾ ਵੀ ਉਸ ਨੂੰ ਮਾਰਨ ਦਾ ਹੀਆ ਨਾ ਪਿਆ। ਚੁੱਪਚਾਪ ਸਭ ਉਸ ਕੋਲੋਂ ਅੱਗੇ ਲੰਘ ਗਏ।

ਹੁਣ ਉਹ ਆਪਣੇ ਘਰ ਬੈਠਾ ਸੀ। ਸਾਹਮਣੇ ਉਹੋ ਤਲਵਾਰ ਸੀ, ਤੇ ਮਨ ਵਿਚ ਉਸੇ ਨਿਹੰਗ ਸਿੰਘ ਦੀ ਤਸਵੀਰ। ਉਹ ਸੋਚ ਰਿਹਾ ਸੀ। ਉਸ ਨੂੰ ਯਾਦ ਆ ਰਿਹਾ ਸੀ ਕਿਸੇ ਕਵੀਸ਼ਰ ਤੋਂ ਸੁਣਿਆ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਵਚਨ—

ਤੇਗ ਤੇਰੀ ਗ਼ਰੀਬ ਦੀ ਢਾਲ ਹੋਵੇ,<br>
ਮਾੜੇ ਉਪਰ ਨਾ ਹੱਥ ਉਠਾਲਣਾ ਜੇ।

ਉਸ ਨੂੰ ਉਹ ਨਿਹੰਗ ਸਿੰਘ—ਕਦੇ ਖ਼ੁਦ ਗੁਰੂ ਗੋਬਿੰਦ ਸਿੰਘ ਲਗਦਾ ਤੇ ਕਦੇ ਉਸ ਦਾ ਸੱਚਾ ਪੈਰੋਕਾਰ !!

ਪਿੰਡ ਤੇ ਡਾਕ: ਜਗਜੀਤ ਨਗਰ<br>
ਜ਼ਿਲ੍ਹਾ ਸਿਰਸਾ

---

ਲੇਖਕ ਨੂੰ ਉਤਸ਼ਾਹਿਤ ਕਰਨ ਵਾਸਤੇ ਉਸ ਦੀ ਪਹਿਲੀ ਕਹਾਣੀ ਛਾਪੀ ਹੈ। ਲੇਖਕ ਅੰਦਰ ਕਹਾਣੀ ਲੇਖਣ ਦੇ ਕਲਾ ਅੰਸ਼ ਮੌਜੂਦ ਹਨ ਪਰ ਅਜੇ ਉਸ ਨੂੰ ਹੋਰ ਮਿਹਨਤ ਕਰਨ ਦੀ ਲੋੜ ਹੈ ਇਸ ਮੰਤਵ ਵਾਸਤੇ ਵਡੇ ਲੇਖਕਾਂ ਦੀਆਂ ਕਹਾਣੀਆਂ ਨੂੰ ਹੋਰ ਪੜ੍ਹਣ ਦੀ ਸਲਾਹ ਦਿੰਦੇ ਹਾਂ।

—ਸੰਪਾਦਕ

ਮਿੰਨੀ ਕਹਾਣੀ

# ਐਕਸ਼ਨ ਤੋਂ ਬਾਅਦ

—ਲਖਵਿੰਦਰ ਸਿੰਘ ਬਾਜਵਾ

ਪਿੰਡ ਵਿਚ ਐਮ.ਐਲ.ਏ. ਸਾਹਿਬ ਦਾ ਦੌਰਾ ਸੀ। ਉਹ ਜਿੱਤ ਦੀ ਖੁਸ਼ੀ ਵਿਚ ਆਪਣੇ ਇਲਾਕੇ ਦਾ ਦੌਰਾ ਕਰ ਰਹੇ ਸਨ। ਪਿੰਡ ਵੜਦਿਆਂ ਹੀ ਲੋਕਾਂ ਨੇ ਉਨ੍ਹਾਂ ਦਾ ਭਰਵਾਂ ਸੁਆਗਤ ਕੀਤਾ। ਨੋਟਾਂ ਦੇ ਹਾਰਾਂ ਨਾਲ ਨੇਤਾ ਜੀ ਨੂੰ ਲੱਦ ਦਿਤਾ। ਫੇਰ ਠੰਢੇ ਤੇ ਗਰਮ ਦਾ ਦੌਰ ਚਲਿਆ। ਖਾ ਪੀ ਚੁਕਣ ਤੋਂ ਬਾਅਦ ਨੇਤਾ ਜੀ ਦੇ ਅਗੇ ਆਪਣੀਆਂ ਮੰਗਾਂ ਦੀ ਇਕ ਲੰਮੀ ਲਿਸਟ ਰਖੀ ਗਈ। ਨੇਤਾ ਜੀ ਨੇ ਗੌਰ ਨਾਲ ਪੜ੍ਹੀ ਤੇ ਫੇਰ ਖਲੋ ਕੇ ਭਾਸ਼ਣ ਦੇਣਾ ਸ਼ੁਰੂ ਕਰ ਦਿਤਾ :

"ਪਿੰਡ ਵਾਸੀਓ ਮੇਰੀ ਜਿੱਤ ਤੁਹਾਡੀ ਜਿੱਤ ਹੈ। ਮੈਨੂੰ ਕਾਮਯਾਬ ਕਰਨ ਲਈ ਧੰਨਵਾਦ। ਤੁਹਾਡੀਆਂ ਸਾਰੀਆਂ ਮੰਗਾਂ ਜਾਇਜ਼ ਹਨ, ਜਲਦੀ ਹੀ ਪੂਰੀਆਂ ਕੀਤੀਆਂ ਜਾਣਗੀਆਂ। ਪਿਛਲੇ ਐਮ.ਐਲ.ਏ. ਸਾਹਬ ਨੇ ਤੁਹਾਡੇ ਪਿੰਡ ਦਾ ਇਕ ਵੀ ਕੰਮ ਨਹੀਂ ਕੀਤਾ ਬੜੀ ਹੈਰਾਨਗੀ ਵਾਲੀ ਗੱਲ ਹੈ। ਪਰ ਹੁਣ ਚਿੰਤਾ ਦੀ ਕੋਈ ਲੋੜ ਨਹੀਂ।

ਲੋਕਾਂ ਨੇ ਖੁਸ਼ੀ ਵਿਚ ਤਾੜੀਆਂ ਵਜਾਈਆਂ। ਨੇਤਾ ਜੀ ਉਠ ਕੇ ਅਗੇ ਨੂੰ ਚਲ ਪਏ। ਲੋਕ ਉਹਨਾਂ ਦੀ ਕਾਰ ਧੂੜ ਲੈਣ ਵਾਸਤੇ ਪਿਛੇ ਦੌੜੇ। ਦੌੜਦੀਆਂ ਕਾਰਾਂ ਦੀ ਧੂੜ ਲੋਕਾਂ ਦੇ ਹਿਰਸਾਏ ਚਿਹਰਿਆਂ ਤੇ ਪੈ ਰਹੀ ਸੀ।

ਪੰਜ ਸਾਲਾਂ ਬਾਅਦ ਫੇਰ ਐਮ.ਐਲ.ਏ. ਬਦਲ ਦਿਤਾ ਸੀ। ਨਵੇਂ ਨੇਤਾ ਦਾ ਦੌਰਾ ਸੀ। ਫੇਰ ਉਹੋ ਦੌਰ ਚਲਿਆ, ਨੋਟਾਂ ਦੇ ਹਾਰ, ਟੀ ਪਾਰਟੀ, ਭਰਵਾਂ ਸੁਆਗਤ, ਜਨਤਾ ਦੀ ਭੀੜ ਤੇ ਨੇਤਾ ਜੀ ਦਾ ਭਾਸ਼ਣ ਲੋਕਾਂ ਦੀਆਂ ਮੰਗਾਂ ਤੇ ਨੇਤਾ ਜੀ ਦਾ ਅਸ਼ਵਾਸਨ। ਕੁਝ ਵੀ ਤਾਂ ਨਹੀਂ ਸੀ ਬਦਲਿਆ ਇਕ ਨੇਤਾ ਤੋਂ ਬਿਨਾਂ।



# ਜਥੇਦਾਰ ਗਿਆਨ ਸਿੰਘ

(ਸਫਾ ੯ ਦੀ ਬਾਕੀ)

ਸਰਵਰੀਆਂ ਕਿਹਾ ਇਹਨਾਂ ਦਾ ਗੱਡਾ ਫੂਕ ਦੇਵੋ। ਇਹ ਸਾਰੀ ਰਾਤ ਗੱਡੇ ਦੀ ਰਾਖੀ ਕਰਦੇ ਰਹੇ। ਉਹਨਾਂ ਕੁਣਾਂ ਨੂੰ ਅੱਗ ਲਾ ਦਿਤੀ। ਪੁਲਿਸ ਆ ਗਈ ਥਾਣੇਦਾਰ ਇਹਨਾਂ ਨੂੰ ਪੁਛੇ, "ਦੱਸੋ ਕਿਸ ਤੇ ਸ਼ੱਕ ਹੈ। ਕਿਸ ਨੇ ਅੱਗ ਲਾਈ ਹੈ। ਕਿਸ ਨੇ ਮਾਲ ਸਾੜਿਆ ਹੈ। ਕੁਝ ਤੇ ਇਸ਼ਾਰਾ ਕਰੋ"।

ਇਹ ਕਹਿਣ ਲਗੇ ਅਸੀਂ ਗੁਰਦੁਆਰੇ ਤੇ ਛੱਤ ਪਾਉਣੀ ਹੈ। ਜਿਹੜਾ ਸਾਨੂੰ ਰੋਕੇਗਾ ਉਸ ਸਾਡਾ ਸਾਮਾਨ ਸਾੜਿਆ ਹੈ। ਫ਼ਲਸਰੂਪ ਗੁਰਦੁਆਰੇ ਤੇ ਛੱਤ ਪੈ ਗਈ। ਕੱਚੇ ਕੋਠੇ ਤੋਂ ਗੁਰਦੁਆਰਾ ਬਣ ਗਿਆ। ਇਵੇਂ ਦੇ ਘੋਲ ਹੁੰਦੇ ਸਨ। ਸਾਡੇ ਪਿੰਡਾਂ ਵਲ ਗੁਰਦੁਆਰੇ ਨਹੀਂ ਦਾਇਰੇ ਸਨ ਜਿਥੇ ਬੈਠ ਕੇ ਲੋਕ ਹੁੱਕੀਆਂ ਪੀਂਦੇ ਸਨ। ਅਕਸਰ ਇਥੇ ਕੋਈ ਨਾ ਕੋਈ ਰਫੜ ਪੈਂਦਾ।

☐ ਗੁਰੂ ਹਰੀ ਸਿੰਘ ਵਿਣਗ ਪਿੰਡ ਆਏ। ਇਕੱਠੇ ਹੀ ਪਿੰਡ ਸਨ। ਨਰਾਇਣ ਸਿੰਘ ਦੇ ਪਿਓ ਵਧਾਵਾ ਸਿੰਘ ਨੇ ਭਜਨ ਪੁਛਿਆ। ਖਾਨਪੁਰ ਦੀਵਾਨ ਲੱਗਾ ਹੋਇਆ ਸੀ। ਉਥੇ ਥਾਣੇਦਾਰ ਦੀਵਾਨ ਵਿਚ ਹੀ ਹੁੱਕਾ ਪੀਵੇ, ਹਟੇ ਹੀ ਨਾ। ਵਧਾਵਾ ਸਿੰਘ ਖਾਨਪੁਰੀਏ ਨੇ ਪੁੜਪੁੜੀ ਵਿਚ ਖੂੰਡਾ ਮਾਰਿਆ। ਉਹਦਾ ਪੁੱਤ ਸਾਡੇ ਨਾਲ ਪੜ੍ਹਦਾ ਸੀ। ਮੁਕੱਦਮਾ ਚੱਲਿਆ। ਇਹਨਾਂ ਬਿਆਨ ਦਿਤੇ ਕਿ ਸਾਡੇ ਦੀਵਾਨ ਵਿਚ ਮੰਜੇ ਤੇ ਬਹਿਕੇ ਹੁੱਕਾ ਪੀਂਦਾ ਸੀ, ਇਸ ਵਾਸਤੇ ਮਾਰਿਆ ਸੀ। ਮੁਕੱਦਮਾ ਖਾਰਜ ਹੋ ਗਿਆ।

☐ ਸਾਡੇ ਇਲਾਕੇ ਵਿਚ ਸੰਤ ਟਹਿਲ ਸਿੰਘ ਸੱਦੋਵਾਲੀਆਂ ਨੇ ਨਾਮਧਾਰੀ ਸਕੂਲ ਖੋਹਲਿਆ। ਕਿਉਂ ਕਿ ਸਰਕਾਰੀ ਸਕੂਲਾਂ ਦਾ ਬਾਈਕਾਟ ਸੀ। ਵੀਹ ਵੀਹ ਮੀਲ ਤੋਂ ਮੁੰਡੇ ਪੜ੍ਹਣ ਆਉਂਦੇ ਸਨ। ਇਹ ਸਕੂਲ ਸਰਕਾਰੀ ਸਕੂਲ ਦੇ ਬਿਲਕੁਲ ਨਾਲ ਸੀ। ਬੰਨਾ ਸਾਂਝਾ ਸੀ। ਅਸੀਂ ਉਸ ਸਕੂਲ ਵਿਚ ਪੜ੍ਹਦੇ ਰਹੇ। ਨਾਮਧਾਰੀਆਂ ਵਲੋਂ ਅੰਗਰੇਜ਼ ਦੇ ਬਾਈਕਾਟ ਦੀ ਗੱਲ ਬਹੁਤ ਜ਼ੋਰਾਂ ਤੇ ਸੀ। ਸਨਖਤਰੇ ਪੜਵੀ (ਵੱਡਾ ਮੇਲਾ) ਲਗਦੀ ਹੁੰਦੀ ਸੀ। ਉਥੇ ਸੰਤ ਨਿਧਾਨ ਸਿੰਘ ਆਲਮ, ਸੰਤ ਹਰਨਾਮ ਸਿੰਘ, ਸੰਤ ਇੰਦਰ ਸਿੰਘ ਚਕ੍ਰਵਰਤੀ, ਮਹਾਰਾਜ ਨਿਹਾਲ ਸਿੰਘ, ਸੰਤ ਅਣਖਾ ਸਿੰਘ ਵੀ ਗਏ ਸਨ। ਕਾਂਗਰਸ ਦਾ ਜ਼ੋਰ ਹੁੰਦਾ ਸੀ। ਵਿਦੇਸ਼ੀ ਪੱਗਾਂ ਤੇ ਹੋਰ ਕਪੜੇ ਢੇਰ ਲਾ ਲਾ ਕੇ ਸਾੜਦੇ ਹੁੰਦੇ ਸਨ।

☐ ਸਾਡੇ ਇਲਾਕੇ ਵਿਚ ਤ੍ਰਮ ਪਈ ਸੀ। ਅੰਗਰੇਜ਼ ਨੇ ਕੈਂਪ ਲਾਇਆ ਹੋਇਆ ਸੀ ਪਰ ਉਹ ਭ੍ਰਿਸ਼ਟਾਚਾਰ ਅਤੇ ਵਿਭਚਾਰ ਦਾ ਗੜ੍ਹ ਬਣ ਗਿਆ ਹੋਇਆ ਸੀ। ਲੋਕਾਂ ਨੇ ਅੰਗਰੇਜ਼ ਅਫਸਰ ਅਤੇ ਤਹਿਸੀਲਦਾਰ ਨੂੰ ਜੀਉਂਦਿਆਂ ਹੰਗੀਰਿਆਂ ਵਿਚ ਫੂਕ ਦਿਤਾ ਸੀ। ਸਜਾਦੇ ਪਿੰਡ ਵਿਚ ਲੋਕਾਂ ਨੇ ਤੰਗਲੀਆਂ ਨਾਲ ਅਫਸਰ ਮਾਰੇ ਸਨ। ਸਾਡੇ ਤੱਪੇ ਨੂੰ ਬਾਗੀ ਕਰਾਰ ਦਿਤਾ ਗਿਆ। ਕਈ ਕਾਲੇ ਪਾਣੀ ਸਜ਼ਾ ਹੋਏ। ਸਾਡੇ ਪਿੰਡਾਂ ਵਿਚੋਂ ਕੋਈ ਮਿਲਟਰੀ ਵਿਚ ਅਫਸਰ ਨਹੀਂ ਸੀ ਬਣ ਸਕਦਾ। ਅੰਮ੍ਰਿਤਸਰ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵੇਲੇ ਸਾਡੇ ਪਿੰਡਾਂ ਦੇ ਬਹੁਤ ਸਾਰੇ ਕੂਕੇ ਵਸਾਖੀ ਤੇ ਗਏ ਉਸ ਜਲਸੇ ਵਿਚ ਗਏ ਸਨ।

☐ ਸੰਤ ਟਹਿਲ ਸਿੰਘ ਸੱਦੋਵਾਲੀਏ ਸਾਡੇ ਇਲਾਕੇ ਦੜਪ ਦੇ ਬਹੁਤ ਉਘੇ ਮਹਾਂਪੁਰਖ ਸਨ। ਉਹ ਆਪਣੀ ਨਿੱਜੀ ਜਾਇਦਾਦ ਵੇਚ ਕੇ ਸਾਂਝੀ ਬਣਾਉਂਦੇ ਸਨ। ਕਰਤਾਰਪੁਰ (ਰਾਵੀ) ਸਾਂਝੀ ਥਾਂ ਤੇ ਦੂਜਾ ਸਿੱਖ ਭਾਈਚਾਰਾ ਨਾਮਧਾਰੀਆਂ ਨੂੰ ਦੀਵਾਨ ਨਹੀਂ ਸੀ ਲਾਉਣ ਦਿੰਦਾ। ਸੰਤਾਂ ਨੇ ਆਪਣੀ ਥਾਂ ਵੇਚ ਕੇ ਉਹ ਥਾਂ ਬਣਾਈ। ਹੁਣ ਉਹ ਹੀ ਨਾਮਧਾਰੀ ਧਰਮਸਾਲਾ ਸੀ। ਤੇਰਾਂ ਅਸਥਾਨ ਬਣਾਏ ਸੰਤਾਂ ਨੇ।

☐ ਪਿਤਾ ਜੀ ਗੁਜ਼ਰ ਗਏ। ਮੇਰੇ ਕੋਠੇ ਸ਼ਰੀਕਾਂ ਢਾਹ ਲਏ। ਜ਼ਮੀਨ ਵੀ ਰਲਾ ਲਈ। ਮੇਰੇ ਪਿਤਾ ਨੇ ਅੰਤ ਵੇਲੇ ਮਾਈ ਨੂੰ ਕਿਹਾ ਸੀ ਤੁਸੀਂ ਜਿਵੇਂ ਗੁਜ਼ਾਰਾ ਕਰ ਲਿਆ ਕਰ ਲਿਆ ਲੜਕੀ ਨੂੰ ਵਿਆਹ ਦੇਣਾ ਚੰਗੇ ਗੁਰਮੁਖ ਘਰ। ਸੰਤਾਂ (ਸੰਤ ਟਹਿਲ ਸਿੰਘ ਹੋਰਾਂ) ਨੂੰ ਕਿਹਾ ਗਿਆ। ਸੰਤਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਅਰਜ ਕੀਤੀ ਅਤੇ ਮਸ਼ਹੂਰ ਰਾਗੀ ਸੰਤ ਦਿਆਲ ਸਿੰਘ ਨਾਲ ਉਥੇ ਹੀ ਅਨੰਦ ਹੋ ਗਿਆ ਸਤਿਗੁਰਾਂ ਦੀ ਹਜ਼ੂਰੀ ਵਿਚ। ਬੀਬੀ ਆਪਣੇ ਸੌਹਰੇ ਮਾੜੀ ਪੱਨਵਾਂ ਚਲੀ ਗਈ। ਅਨੰਦ ਦੀ ਪਿੰਡ ਖਬਰ ਹੋ ਗਈ। ਜਦੋਂ ਬੀਬੀ ਵਾਪਸ ਆਈ ਤਾਂ ਸ਼ਰੀਕਾਂ ਕੁੜੀ ਮਾਈ ਤੋਂ ਖੋਹ ਲਈ ਕਿ ਅਸੀਂ ਇਸ ਦਾ ਵਿਆਹ ਹੋਰ ਥਾਂ ਕਰਾਂਗੇ। ਮਾਈ ਫੇਰ ਸੰਤ ਟਹਿਲ ਸਿੰਘ ਹੋਰਾਂ ਕੋਲ ਗਈ। ਸੰਤਾਂ ਨੂੰ ਮੰਨਣ ਵਾਲਾ ਇਕ ਤਹਿਸੀਲਦਾਰ ਸੀ ਸਰਦਾਰ ਚੰਦਾ ਸਿੰਘ। ਸੰਤਾਂ ਨੇ ਉਹਨੂੰ ਸਾਰੀ ਗੱਲ ਦਸੀ। ਉਸੇ ਤਹਿਸੀਲਦਾਰ ਨੇ ਸਨਖਤਰੇ ਦੇ ਗੁਰਦੁਆਰੇ ਦੇ ਨਾਂਅ

ਜ਼ਮੀਨ ਲਵਾਈ ਸੀ। ਉਸ ਤਹਿਸੀਲਦਾਰ ਨੇ ਸਾਡੀ ਜ਼ਮੀਨ ਵੀ ਵਾਪਸ ਕਰਵਾਈ ਅਤੇ ਬੀਬੀ ਨੂੰ ਵੀ ਅਜ਼ਾਦ ਕਰਵਾਇਆ।

☐ ਸਕੂਲ ਟੁੱਟ ਗਿਆ। ਕੁਝ ਅੰਗਰੇਜ਼ੀ ਸਕੂਲ ਵਿਚ ਪੈ ਗਏ। ਸਾਨੂੰ ਹੁਕਮ ਨਹੀਂ ਸੀ ਅੰਗਰੇਜ਼ੀ (ਸਰਕਾਰੀ) ਸਕੂਲ ਵਿਚ ਪੜ੍ਹਣ ਦਾ। ਅਗੋਂ ਅਸੀਂ ਨਹੀਂ ਪੜ੍ਹੇ।

ਮੈਂ ਕਿਹਾ ਹੁਣ ਕੀ ਕਰਾਂ। ਰਾਗੀਆਂ ਦਾ ਜੱਥਾ ਸੀ ਸੋਹਨ ਸਿੰਘ ਪੰਨਵਾਂ ਵਾਲੇ, ਦਿਆਲ ਸਿੰਘ, ਪਾਲਾ ਸਿੰਘ। ਇਹ ਸ਼ੇਰ ਸਿੰਘ ਗੁਜਰਾਂਵਾਲੇ ਤੋਂ ਸਿਖੇ ਸੀ। ਮੈਂ ਜੋੜੀ ਸਿਖਣ ਲਗ ਪਿਆ।

ਉਮਰ ਹੋਵੇਗੀ ੧੨-੧੩ ਸਾਲ।

ਪਹਿਲਾਂ ਜੋੜੀ ਸਿਖੀ, ਤਿੰਨ ਤਾਰ, ਝਪ ਤਾਰ, ਚਾਰ ਤਾਰ, ਸੂਲਫਾਕ, ਖਟਤਾਰ, ਕਹਿਰਵਾ ਸਤਿਗੁਰ ਵਡਿਆਂ (ਸਤਿਗੁਰੂ ਪ੍ਰਤਾਪ ਸਿੰਘ ਜੀ) ਨਾਲ ਵਜਾਉਂਦਾ ਰਿਹਾ। ਸਤਿਗੁਰਾਂ ਦੀ ਨਜ਼ਰ ਵਿਚ ਕੀਰਤਨ ਕਰਕੇ ਹੀ ਆਇਆ।

ਰਾਗ ਸੋਹਨ ਸਿੰਘ ਰਾਗੀ ਕੋਲੋਂ ਸਿਖਿਆ। ਮਾਸਟਰ ਸਾਈਂ ਦਿਤਾ ਕੋਲੋਂ ਤਰਾਨੇ ਸਿਖੇ ਲਫ਼ਜ਼-ਬ-ਲਫ਼ਜ਼ ਯਾਦ ਨੇ। ਸੰਤ ਨਿਧਾਨ ਸਿੰਘ ਆਲਮ ਨਾਲ ਵੀ ਰਿਹਾ ਹਾਂ। ਹਟ ਕੇ ਵੀ ਰਿਹਾ ਹਾਂ। ਇਹਨਾਂ ਨਾਲ ਰਹਿਣ ਕਰਕੇ ਵਾਜਾ ਵਜਾਉਣਾ, ਵਾਜੇ ਤੇ ਬੈਠਣਾ, ਥੋਹੜੀ ਕਥਾ ਵੀ ਕਰਨੀ।

☐ ਮਜ਼ਮੂਨ ਉਤੇ ਬੋਲਣ ਦੀ ਮੁਢਲੀ ਪ੍ਰੇਰਨਾ ਸੰਤ ਟਹਿਲ ਸਿੰਘ ਹੋਰਾਂ ਹੀ ਦਿਤੀ। ਉਹਨਾਂ ਮਜ਼ਮੂਨ (ਵਿਸ਼ਾ) ਦੇ ਦੇਣਾ, ਸਾਧ ਸੰਗਤ ਤੇ ਬੋਲੋ, ਪ੍ਰੇਮ ਤੇ ਬੋਲੋ, ਪ੍ਰਮਾਤਮਾ ਅਤੇ ਗੁਰੂ ਦੇ ਰਿਸ਼ਤੇ ਤੇ, ਗੁਰੂ ਅਤੇ ਸਿੱਖ ਦੇ ਰਿਸ਼ਤੇ ਤੇ ਬੋਲੋ...ਇਹ ਗੱਲ ਫੇਰ ਚਲਦੀ ਰਹੀ ਉਦੋਂ ਦੀ ਆਦਤ ਬਣ ਗਈ। ਸੰਤ ਨਿਧਾਨ ਸਿੰਘ ਆਲਿਮ ਦਾ ਇਲਮ ਅਤੇ ਗਾਣਾ ਪ੍ਰਭਾਵਿਤ ਕਰ ਗਿਆ ਅਤੇ ਭਾਈ ਫਤਹਿ ਸਿੰਘ ਮਾਂਗਾ ਦਾ ਇਲਮ ਅਤੇ ਲੈਕਚਰ। ਭਾਈ ਫਤਹਿ ਸਿੰਘ ਆਖਦਾ ਹੁੰਦਾ ਸੀ ਕਿ ਇਕ ਥਿਊਰੀ ਉਤੇ ਬੋਲ, ਜੇ ਉਹ ਗੱਲ ਮੁੱਕ ਜਾਵੇ ਤਾਂ ਨਵੀਂ ਸ਼ੁਰੂ ਕਰੋ..ਰਲਾ ਕੇ ਨਹੀਂ ਬੋਲਣਾ। ਆਲਿਮ ਕਹਿੰਦਾ ਹੁੰਦਾ ਸੀ—ਅਖਬਾਰ ਜ਼ਰੂਰ ਪੜ੍ਹਿਆ ਕਰੋ।

☐ ਮੈਂ ਸਕੂਲ ਵਿਚ ਸਭ ਤੋਂ ਮਾੜਾ ਹੁੰਦਾ ਸਾਂ। ਅੱਖਾਂ ਬਹੁਤ ਖਰਾਬ ਹੁੰਦੀਆਂ ਸਨ, ਪਾਣੀ ਸਿੰਮਦਾ ਰਹਿੰਦਾ ਸੀ। ਮਾਈ ਨੇ ਮਾਂਹ ਘਿਓ ਜ਼ੀਰਾ ਪਾ ਘੁੰਙਣੀਆਂ ਛਕਾਉਣੀਆਂ।

ਜਦੋਂ ਸਿਹਤ ਕਾਇਮ ਹੋ ਗਈ ਤਾਂ ਪੜੇਵੀਆਂ ਵਿਚ ਅਸੀਂ ਗੋਡਿਆਂ ਤਕ ਕਛਹਿਰੇ ਨਾਲ ਜਾਣਾ। ਭਰੀਆਂ ਚੁਕਣੀਆਂ, ਬੁਗਦਰ ਚੁਕਣੇ ਅਤੇ ਪੱਥਰ ਚੁਕਣੇ।

ਦੜਪ ਦੀ ਸ਼ੱਕਰ ਹੁੰਦੀ ਸੀ ਜਿੰਨਾ ਘਿਓ ਪਾਓ ਵਿਚੇ ਜਜ਼ਬ ਹੋ ਜਾਂਦਾ ਸੀ। ਉਹ ਖਾ ਕੇ ਉੱਚੀਆਂ ਤੋਂ ਉੱਚੀਆਂ ਸੁਰਾਂ ਲਗਦੀਆਂ ਸਨ। ਰਾਗੀ ਵੀ ਬਹੁਤ ਉੱਚੀਆਂ ਸੁਰਾਂ ਵਿਚ ਗਾਉਂਦੇ ਸਨ। ਥੱਲੇ ਦੀਆਂ ਸੁਰਾਂ ਬਗੈਰ ਲਾਊਡ-ਸਪੀਕਰ ਦੀ ਮਦਦ ਤੋਂ ਸੁਣਾਈ ਨਹੀਂ ਸਨ ਦਿੰਦੀਆਂ। ਓਦੋਂ ਸਪੀਕਰ ਹੁੰਚੇ ਹੀ ਨਹੀਂ ਸਨ। ਵਖਿਆਨ ਵੀ ਉੱਚੀ ਸੁਰ ਵਿਚ ਕਰਨਾ ਪੈਂਦਾ ਸੀ। )☐(

---

## ਸ. ਕੁਲਦੀਪ ਸਿੰਘ ਚਾਨਾ ਪ੍ਰਧਾਨ

ਸ. ਕੁਲਦੀਪ ਸਿੰਘ ਚਾਨਾ ਸਾਊਥਾਲ ਯੂ. ਕੇ. ਦੀ ਨਾਮਧਾਰੀ ਸੰਗਤ ਦੇ ਅਹਿਮ ਰੁਕਣ ਹਨ। ਸੇਵਾ ਸਿਮਰਨ ਅਤੇ ਸਾਦਗੀ ਦੀ ਮੂਰਤ ਚਾਨਾ ਸਾਹਿਬ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਊਥਾਲ ਦੀ ਨਾਮਧਾਰੀ ਸੰਗਤ ਦਾ ਪ੍ਰਧਾਨ ਨਿਯੁਕਤ ਕੀਤਾ ਹੈ।

## ਭੈਣੀ ਸਾਹਿਬ ਵਿਚ ਜੱਪ ਪਰਯੋਗ

ਸ੍ਰੀ ਭੈਣੀ ਸਾਹਿਬ ਵਿਚ ਸਾਲਾਨਾ ਜੱਪ ਪਰਯੋਗ ੧੯ ਸਤੰਬਰ ੧੯੯੯ ਤੋਂ ਆਰੰਭ ਹੈ, ਜਿਸ ਦੀ ਸਮਾਪਤੀ ੧੭ ਅਕਤੂਬਰ ੧੯੯੯ ਨੂੰ ਅੰਮ੍ਰਿਤ ਵੇਲੇ ਹੋਵੇਗੀ। ਇਸ ਵਾਰ ਚੰਡੀ ਦੀ ਵਾਰ ਦੇ ਪਾਠਾਂ ਦਾ ਪਰਯੋਗ ਹੋਵੇਗਾ। ਅੰਤਲੇ ਤਿੰਨ ਦਿਨ ਭਾਰੀ ਮੇਲਾ ਹੋਵੇਗਾ।

ਹਰ ਤਰ੍ਹਾਂ ਦੇ ਸੰਗੀਤ ਦੇ ਸਾਜ਼ਾਂ ਵਾਸਤੇ
ਸਿਤਾਰ ਅਤੇ ਤਾਨਪੂਰਾ ਦੇ ਮਾਹਰ



## ਗੁਰਦਿਆਲ ਸਿੰਘ ਐਂਡ ਸਨਜ਼

ਫਗਵਾੜਾ ਗੇਟ, ਜਲੰਧਰ ਫੋਨ 59869

ਬਾਜ਼ਾਰ ਨਾਲੋਂ ਸਸਤੀ ਅਤੇ ਵਧੀਆ ਕਿਸਮ ਦੀ
ਹਰ ਕਿਸਮ ਦੀ ਲੱਕੜ
ਆਸਾਮ ਸਾਗਵਾਨ, ਚਾਂਪ, ਦਿਓਦਾਰ, ਕੈਲ,
ਪੜਤਲ, ਚੀਲ੍ਹ ਆਦਿ ਵੇਚਣ ਵਾਲੇ

## ਦਲੀਪ ਸਿੰਘ ਪੂਰਨ ਸਿੰਘ ਸੱਗੂ

(ਟਿੰਬਰ ਮਰਚੈਂਟਸ)

**Dalip Singh Puran Singh Saggu**

[TIMBER MERCHANTS]

ਪੁਰਾਣੀ ਰੇਲਵੇ ਰੋਡ, ਜਲੰਧਰ ਸ਼ਹਿਰ

Phone : 58795, 59056
Mobile Phone 9814060489 Pager 96124089

ਫੈਂਸੀ ਬਿਲਡਿੰਗ ਮੈਟੀਰੀਅਲ, ਤਾਲੇ ਅਤੇ ਹੋਰ
ਹਾਰਡਵੇਅਰ ਦੇ ਸਮਾਨ ਵਾਸਤੇ ਯਾਦ ਰਖੋ
ਦਰਵਾਜ਼ੇ, ਖਿੜਕੀਆਂ, ਰੋਸ਼ਨਦਾਨ ਅਤੇ ਲਕੜੀ ਦਾ
ਵਧੀਆ ਇਮਾਰਤੀ ਸਮਾਨ ਤਿਆਰ ਕਰਨ ਵਾਲੇ

## ਹਰਭਜਨ ਵੁੱਡ ਵਰਕਸ

ਅਕਹਿਰੀ ਪੁਲੀ, ਜਲੰਧਰ-੧੪੪੦੦੪.

ਫੋਨ 238784

ਹਰ ਪ੍ਰਕਾਰ ਦੀਆਂ ਚੁਗਾਠਾਂ, ਜੋੜੀ ਪੱਲੇ ਅਤੇ ਹੋਰ
ਲੱਕੜੀ ਦੇ ਤਸੱਲੀਬਖ਼ਸ਼ ਕੰਮ ਵਾਸਤੇ
ਦਰਸ਼ਨ ਦਿਓ

## ਬਚਨ ਸਿੰਘ ਐਂਡ ਸਨਜ਼

*ਨਿਊ ਟਿੰਬਰ ਮਾਰਕੀਟ,*

*ਅਕਹਿਰੀ ਪੁਲੀ, ਜਲੰਧਰ ਸ਼ਹਿਰ*

ਫੋਨ ਨੰ: 232990

**JANTA**

**HYDRAULIC PRESSES**

**JANTA ENGG. WORKS**
P.O. MOHAN NAGAR
RAJENDRA NAGAR
INDUSTRIAL AREA,
GHAZIABAD-210 007 (U.P.)
PHONE: OFF: 8-63455
RESI: 5412951
8-64574

MFRS. OF:
HYDRAULIC PRESSES FOR THE USE OF
- RUBBER MOULDING
- CONVEYOR & TRANSMISSION BELTING
- PLYWOOD HOT PRESSES
- DEEP DRAWING
- CLUTCH FACING & BRAKE LINING

ਹਰ ਕਿਸਮ ਦੀ ਲੱਕੜ ਖਰੀਦਣ ਵਾਸਤੇ ਅਤੇ ਚੌਗਾਠਾਂ,
ਦਰਵਾਜ਼ੇ, ਖਿੜਕੀਆਂ, ਰੌਸ਼ਨਦਾਨ ਬਣਵਾਉਣ ਲਈ ਅਤੇ
ਵਧੀਆ ਕਿਸਮ ਦਾ ਇਮਾਰਤੀ ਸਾਮਾਨ ਖਰੀਦਣ ਲਈ

## ਹਜ਼ੂਰ ਸਿੰਘ ਐਂਡ ਸਨਜ਼

(ਪਾਰਟਨਰ ਹਜ਼ੂਰ ਸਿੰਘ ਜਸਬੀਰ ਸਿੰਘ)

ਅਕਹਿਰੀ ਪੁਲੀ, ਜਲੰਧਰ ਸ਼ਹਿਰ

ਵਾਲਿਆਂ ਦੀ ਦੁਕਾਨ ਤੇ ਦਰਸ਼ਨ ਦਿਓ ਤੇ ਲਾਭ ਉਠਾਓ

# ਵਾਘੇ ਦੇ ਆਰਪਾਰ

## (ਬਟਵਾਰੇ ਦੀਆਂ ਕਹਾਣੀਆਂ)

ਲੇਖਕ : ਜਸਵੰਤ ਸਿੰਘ ਵਿਰਦੀ
ਪ੍ਰਕਾਸ਼ਕ : ਆਰਸੀ ਪਬਲਿਸ਼ਰਜ਼, ਦਿੱਲੀ-੬
ਪੰਨੇ : ੧੧੨ ਮੁੱਲ : ੯੫/- ਰੁਪਏ

ਜਸਵੰਤ ਸਿੰਘ ਵਿਰਦੀ ਪੰਜਾਬੀ ਦਾ ਬਹੁ-ਪੱਖੀ ਸਾਹਿਤਕਾਰ ਹੈ। ਉਸ ਨੇ ਨਾਵਲ, ਨਾਟਕ, ਸੰਪਾਦਨਾ, ਬਾਲ ਸਾਹਿਤ ਰਚਨਾ ਵਿਚ ਜਿਥੇ ਆਪਣੀ ਵੱਖਰੀ ਛਾਪ ਲਾਈ ਹੈ, ਉਥੇ ਵਿਸ਼ੇਸ਼ ਕਰਕੇ ਕਹਾਣੀ ਖੇਤਰ ਵਿਚ ਉਹ ਨਿਵੇਕਲਾ ਹਸਤਾਖਰ ਹੈ। ਉਸ ਦੇ ਕਹਾਣੀ ਸੰਗ੍ਰਹਿ 'ਜ਼ਿੰਦਗੀ' ਵਿਚ ਕੁਝ ਅਜਿਹੀਆਂ ਜ਼ਿਕਰਯੋਗ ਕਹਾਣੀਆਂ ਹਨ, ਜਿਨ੍ਹਾਂ ਨੇ ਪੰਜਾਬੀ ਕਹਾਣੀ ਨੂੰ ਰੂਪ-ਸੁੰਗੇੜ ਤੋਂ ਹੀ ਮੁਕਤ ਨਹੀਂ ਕੀਤਾ, ਬਲਕਿ ਪੰਜਾਬੀ ਕਹਾਣੀ ਵਿਚ ਫੈਂਟਸੀ, ਐਬਸਰਡ ਜਾਂ ਅਕਹਾਣੀ ਕਹੇ ਜਾਣ ਵਾਲ ਕਹਾਣੀ ਰੂਪ ਦਾ ਉਹ ਮੋਢੀ ਹੈ। ਕਹਾਣੀ ਲਿਖਣ ਦਾ ਉਸ ਦਾ ਆਪਣਾ ਇਕ ਵੱਖਰਾ ਅੰਦਾਜ਼ ਹੈ। ਇਸ ਬਾਰੇ ਕੋਈ ਕੁਝ ਵੀ ਲਿਖਦਾ ਰਹੇ, ਉਹ ਆਪਣੀ ਰਉਂ ਵਿਚ ਨਿਰੰਤਰ ਰਚਨਾਰਤ ਰਹਿੰਦਾ ਹੈ। ਸਾਧਾਰਨ ਗੱਲ ਵੀ ਵਿਰਦੀ ਦੀ ਕਲਮ ਤੋਂ ਲਿਖੀ ਹੋਈ ਜਿਵੇਂ ਆਪਣੇ ਆਪ ਹੀ ਕਹਾਣੀ ਦਾ ਰੂਪ ਧਾਰ ਲੈਂਦੀ ਹੈ। 'ਤਾਰੇ ਤੋੜਨਾ', 'ਲਾਲ ਤੇਲ' ਆਦਿ ਕਹਾਣੀਆਂ, ਜਿਸ ਨੇ ਵੀ ਪੜ੍ਹੀਆਂ ਹਨ, ਸਦਾ ਲਈ ਪਾਠਕ ਮਨ ਤੇ ਅੰਕਤ ਹੋ ਗਈਆ ਹਨ। ਇਹ ਉਸ ਦੀ ਕਹਾਣੀ ਨੂੰ ਆਪਣੀ ਰਉਂ ਵਿਚ ਤੁਰਨ ਅਤੇ ਵਿਗਸਣ ਦੇਣ ਦੀ ਮੁਹਾਰਤ ਦਾ ਕਮਾਲ ਹਨ।

ਹੱਥਲੇ ਕਹਾਣੀ ਸੰਗ੍ਰਹਿ ਵਿਚਲੀਆਂ ਕਹਾਣੀਆਂ 'ਵਾਘੇ ਦੇ ਆਰਪਾਰ' ਦੇਸ਼ ਦੀ ਵੰਡ ਸਮੇਂ ਹੋਏ ਅਣਮਨੁੱਖੀ ਵਿਵਹਾਰ 'ਤੇ ਮੁਕਾਬਲਨ ਮਾਨਵੀ ਸੰਵੇਦਨਾ ਨਾਲ ਭਰੇ ਹੋਏ ਸਦਭਾਵੀ ਵਿਹਾਰ ਨੂੰ ਪ੍ਰਗਟ ਕਰਦੀਆਂ ਕਹਾਣੀਆਂ ਹਨ। ਇਸ ਸੰਗ੍ਰਹਿ ਦਾ ਟੈਕਸਟ ਇਸੇ ਕਰਕੇ ਜ਼ਿਆਦਾ ਪ੍ਰਭਾਵਸ਼ਾਲੀ ਹੈ, ਕਿਉਂ ਜੋ ਇਹ ਸਵੈਜੀਵਨੀਪਰਕ ਹੈ। ਨੂਰਾਂ, ਮਿਸਤਰੀ ਮੀਹਾਂ ਸਿੰਘ, ਮੈਂ ਪਾਤਰ ਤੇ ਉਸਦੀ ਮਾਂ, ਸਾਜ਼ੀਆ ਅਤੇ ਗੁਲਬਾਨੋ, ਗਣੇਸ਼ਾ ਸਿੰਘ ਆਦਿ ਪਾਤਰ ਵਖੋ ਵਖ ਕਹਾਣੀਆਂ ਵਿਚ ਪਾਠਕਾਂ ਦੇ ਰੂਬਰੂ ਹੁੰਦੇ ਰਹਿੰਦੇ ਹਨ। ਇੰਜ ਉਹ ਜਿਥੇ ਸਾਰੇ ਕਹਾਣੀ-ਸੰਗ੍ਰਹਿ ਨੂੰ ਨਾਵਲੀ ਲੜੀ ਵਾਂਗ ਜੋੜਦੇ ਦਿਖਾਈ ਦਿੰਦੇ ਹਨ, ਉਥੇ ਹਰ ਕਹਾਣੀ ਵਿਚ ਇਨ੍ਹਾਂ ਦਾ ਵਰਤਾਰਾ ਇਨ੍ਹਾਂ ਦੇ ਨਿਜੀ ਸੁਭਾਅ ਨਾਲ ਮੇਲ ਖਾਂਦਾ ਵੀ ਦਿਸਦਾ ਹੈ। ਇਹ ਕਹਾਣੀ ਸੰਗ੍ਰਹਿ ਇਸ ਗੱਲ ਦੀ ਪੱਕੀ ਗਵਾਹੀ ਹੈ ਕਿ ਜਸਵੰਤ ਸਿੰਘ ਵਿਰਦੀ ਕਿਸੇ ਵਿਸ਼ੇਸ਼ ਧਰਮ, ਜ਼ਾਤ, ਫਿਰਕੇ ਦਾ ਲੇਖਕ ਨਹੀਂ, ਸਗੋਂ ਉਹ ਵਿਸ਼ਾਲ ਮਾਨਵੀ ਕਦਰਾਂ ਕੀਮਤਾਂ ਦਾ ਅਲੰਬਰਦਾਰ ਹੈ, ਸੱਚ 'ਤੇ ਪਹਿਰਾ ਦੇਣ ਵਾਲਾ ਅਤੇ ਕਿਰਤ ਦੀ ਕੀਰਤੀ ਦਾ ਜੱਸ ਕਰਨ ਵਾਲਾ ਕਲਮਕਾਰ ਹੈ। ਅਜਿਹੀਆਂ ਘਟਨਾਵਾਂ ਤੇ ਵੇਰਵੇ ਉਸਦੀਆਂ ਕਹਾਣੀਆਂ ਵਿਚ ਥਾਂ ਪਰ ਥਾਂ ਪਏ ਹਨ, ਜਿਹੜੇ ਆਦਮੀ ਨੂੰ ਇਨਸਾਨ ਬਣਨ ਲਈ ਪ੍ਰੇਰਦੇ ਹਨ। ਉਸ ਦੇ ਪਾਤਰਾਂ ਦਾ ਧਰਮ ਮਨੁੱਖਤਾ ਹੈ। ਸਹਿਜੇ ਹੀ ਇਹ ਕਹਾਣੀ-ਸੰਗ੍ਰਹਿ ਅਜਿਹੇ ਪ੍ਰਸ਼ਨ ਵੀ ਉਠਾਉਂਦਾ ਹੈ, ਜੋ ਤਵਾਰੀਖੀ ਸਵਾਲ ਬਣਕੇ ਉਭਰਦੇ ਹਨ। ਮਸਲਨ ਕੀ ਸੰਤਾਲੀ ਦੀ ਵੰਡ ਜ਼ਰੂਰੀ ਸੀ? ਇਸ ਦਾ ਅਸਲ ਜ਼ਿੰਮੇਵਾਰ ਕੌਣ ਸੀ?

ਧਰਮ ਨੂੰ ਨਿਜੀ ਸੁਆਰਥ ਹਿੱਤ ਮਨੁੱਖੀ ਹਨਨ ਲਈ ਵਰਤਣਾ ਕੀ ਅਧਾਰਮਕ ਕਾਰਜ ਨਹੀਂ? ਜੇਕਰ ਧਰਮ ਮਨੁੱਖੀ ਰੱਖਿਅਕ ਦਾ ਲਖਾਇਕ ਹੈ ਤਾਂ ਇਹ ਹਿੰਸਕ ਵਰਤਾਰੇ ਦਾ ਰੂਪ ਕਿਹੜੀਆਂ ਪ੍ਰੇਰਨਾਵਾਂ ਨਾਲ ਬਣ ਜਾਂਦਾ ਹੈ? ਇਸਤਰੀਆਂ ਅਤੇ ਮਾਸੂਮ ਬੱਚਿਆਂ ਨੂੰ ਬੇਦਰੇਗ ਹਿੰਸਾ ਦਾ ਸ਼ਿਕਾਰ ਜਦੋਂ ਮਨੁੱਖ ਬਣਾ ਰਿਹਾ ਹੁੰਦਾ ਹੈ ਤਾਂ ਉਸ ਦੀ ਮਾਨਸਿਕ ਦਸ਼ਾ ਨੂੰ ਕੀ ਕਿਹਾ ਜਾਵੇ?

ਕੁਲ ਮਿਲਾਕੇ ਵਿਰਦੀ ਨੇ 'ਵਾਘੇ ਦੇ ਆਰਪਾਰ' ਵਸਦੇ ਉਨ੍ਹਾਂ ਲੋਕਾਂ ਦੀ ਗਾਥਾ ਨੂੰ ਸਜੀਵ ਰੂਪ ਵਿਚ ਪੇਸ਼ ਕੀਤਾ ਹੈ, ਜੋ ਬਟਵਾਰੇ ਦੇ ਨਾਂਅ ਥੱਲੇ ਵਿਆਪਕ ਰੂਪ ਵਿਚ ਇਕ ਅਣਹੋਣੀ ਦਾ ਸ਼ਿਕਾਰ ਹੋ ਗਏ ਸਨ। ਦੁਨੀਆ ਦੇ ਇਤਿਹਾਸ ਵਿਚ ਇਹ ਪਹਿਲੀ ਘਟਨਾ ਸੀ ਜਿਸ ਵਿਚ ਇਹ ਵਾਪਰਿਆ ਕਿ ਹਕੂਮਤਾਂ ਬਦਲਣ ਦੇ ਨਾਲ-ਨਾਲ ਆਮ ਜਨਤਾ ਨੂੰ ਵੀ ਥਾਵਾਂ ਬਦਲਣੀਆਂ ਪਈਆਂ ਹੋਣ।

ਸਾਮਰਾਜੀ ਹਕੂਮਤ ਨੇ ਆਪਣੀ ਬਸਤੀਵਾਦੀ ਜ਼ਹਿਨੀਅਤ ਦਾ ਵਿਖਾਵਾ ਕਰਦਿਆਂ ਲੋਕਾਂ ਦੇ ਮਨਾਂ ਅੰਦਰ ਅਜਿਹਾ ਜਹਿਰ ਭਰ ਦਿੱਤਾ ਕਿ ਭਰਾ ਨੇ ਭਰਾ ਨੂੰ ਕਤਲ ਕਰਨ ਲੱਗਿਆਂ ਭੋਰਾ ਵੀ ਕਸੀਸ ਨਾ ਵੱਟੀ। ਜਿਹੜੇ ਲੋਕ ਸਾਮਰਾਜੀ ਹਕੂਮਤ ਨੂੰ ਬਿਨਾਂ ਕਿਸੇ ਧਾਰਮਿਕ ਅਤੇ ਜ਼ਾਤੀ ਵਿਤਕਰੇ ਦੇ, ਦੇਸ਼ ਬਦਰ ਕਰਨ ਲਈ ਤਤਪਰ ਸਨ, ਇਕ ਦੂਜੇ ਦੇ ਖੂਨ ਦੇ ਪਿਆਸੇ ਬਣਾ ਦਿੱਤੇ ਗਏ। ਇਹ ਸਾਰੇ ਅਹਿਸਾਸ ਹੌਲੀ ਹੌਲੀ, ਪਰ ਸ਼ਿੱਦਤ ਨਾਲ ਇਸ ਕਹਾਣੀ ਸੰਗ੍ਰਹਿ ਦਾ ਪਾਠ ਕਰਦਿਆਂ ਪਾਠਕ ਮਨ 'ਤੇ ਅੰਕਿਤ ਹੁੰਦੇ ਰਹਿੰਦੇ ਹਨ। ਵਿਰਦੀ ਨੇ ਜਿਸ ਮਾਨਵੀ ਅਹਿਸਾਸ ਨਾਲ ਸਰਸ਼ਾਰ ਹੋ ਕੇ ਇਨ੍ਹਾਂ ਕਹਾਣੀਆਂ ਦੀ ਰਚਨਾ ਕੀਤੀ ਹੈ, ਉਹ ਅਹਿਸਾਸ ਕਾਬਿਲੇ-ਦਾਦ ਹੈ।

—ਡਾ. ਗੁਲਜ਼ਾਰ ਮੁਹੰਮਦ ਗੋਰੀਆ

---

# ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ ਪੁਸਤਕ ਤੇ ਗੋਸ਼ਟੀ

ਨਵੀਂ ਦਿੱਲੀ—ਪਿਛਲੇ ਦਿਨੀਂ 'ਸਾਹਿਤ ਵਿਚਾਰ ਮੰਚ' ਦਿੱਲੀ ਵਲੋਂ ਇਕ ਗੋਸ਼ਟੀ ਦਾ ਆਯੋਜਨ ਕੀਤਾ ਗਿਆ ਜਿਸ ਵਿਚ ਅਮਰ ਭਾਰਤੀ ਦੀ ਨਵੀਂ ਛਪੀ ਪੁਸਤਕ 'ਦਸਮ ਗ੍ਰੰਥ ਵਿਚ ਕੁੰਡਲਿਨੀ ਤੱਤ' ਤੇ ਵਿਚਾਰ-ਚਰਚਾ ਹੋਈ। ਇਹ ਗੋਸ਼ਟੀ ਡਾ: ਹਰਿਭਜਨ ਸਿੰਘ ਦੇ ਨਿਵਾਸ ਸਥਾਨ ਵਿਖੇ ਹੋਈ ਅਤੇ ਇਸਦਾ ਸੰਚਾਲਨ ਡਾ. ਅਮਰੀਕ ਸਿੰਘ ਪੁੰਨੀ (ਮੁਖੀ ਪੰਜਾਬੀ ਵਿਭਾਗ ਦਿੱਲੀ ਯੂਨੀਵਰਸਟੀ) ਨੇ ਕੀਤਾ। ਉਹਨਾਂ ਗੋਸ਼ਟੀ ਦਾ ਉਦੇਸ਼ ਸਪਸ਼ਟ ਕਰਦਿਆਂ ਕਿਹਾ ਕਿ ਇਹ ਮਹੱਤਵ ਯੋਗ ਹੈ ਕਿਉਂਕਿ ਡਾ. ਹਰਿਭਜਨ ਸਿੰਘ ਦੇ ਨਿਵਾਸ ਸਥਾਨ ਤੇ ਹੋ ਰਹੀ ਹੈ। ਦੂਜਾ ਇਹ ਇਕ ਅਜਿਹੀ ਪੁਸਤਕ ਬਾਰੇ ਹੋ ਰਹੀ ਹੈ ਜਿਹੜੀ ਅਧਿਆਤਮ ਖੇਤਰ ਨਾਲ ਜੁੜੇ ਵਿਦਵਾਨਾਂ ਅਗੇ ਕੁਝ ਪ੍ਰਸ਼ਨ ਰਖਦੀ ਹੈ।

ਪੁਸਤਕ ਬਾਰੇ ਬੋਲਦਿਆਂ ਸਭ ਤੋਂ ਪਹਿਲਾਂ ਡਾ. ਸਤਿੰਦਰ ਸਿੰਘ ਨੂਰ ਨੇ ਕਿਹਾ ਕਿ ਪਿਛਲੇ ਕੁਝ ਅਰਸੇ ਤੋਂ ਛਪੀਆਂ ਪੰਜਾਬੀ ਪੁਸਤਕਾਂ ਵਿਚੋਂ ਅਮਰ ਭਾਰਤੀ ਦੀ 'ਦਸਮ ਗ੍ਰੰਥ ਵਿਚ ਕੁੰਡਲਨੀ ਤੱਤ' ਮਹੱਤਵ ਵਾਲੀ ਹੈ। ਚਾਹੇ ਕਿ ਇਹਦੇ ਸਾਰੇ ਲੇਖ ਸਿਰਲੇਖ ਅਨੁਸਾਰ ਨਹੀਂ ਹਨ, ਤਾਂ ਵੀ ਵਿਸ਼ੇ ਪੱਖੋਂ ਇਹ ਯੋਗ ਤੱਤ ਨਾਲ ਜੁੜੇ ਹੋਏ ਹਨ। ਉਹਨਾਂ ਹਠ ਯੋਗ ਅਤੇ ਰਾਜ ਯੋਗ ਬਾਰੇ ਰਜਨੀਸ਼ ਦਾ ਹਵਾਲਾ ਦੇਂਦਿਆਂ ਕਿਹਾ ਕਿ ਯੋਗ ਕੋਈ ਧਰਮ ਨਹੀਂ ਬਲਕਿ ਇਕ ਜੀਵਨ ਢੰਗ ਹੈ ਜੋ ਕਿਸੇ ਵੀ ਧਰਮ ਦਾ ਅੰਗ ਬਣ ਸਕਦਾ ਹੈ। ਡਾ. ਤੇਜਪਾਲ ਸਿੰਘ (ਅੱਜ ਕਲ੍ਹ ਅਸਟਰੇਲੀਆ ਨਿਵਾਸੀ) ਨੇ ਪੁਸਤਕ ਵਿਚ ਵਰਤੀਆਂ ਉਹਨਾਂ ਬਾਣੀ-ਟੂਕਾਂ ਵਲ ਧਿਆਨ ਦਵਾਇਆ ਜਿਨ੍ਹਾਂ ਦੇ ਸਰੋਤ ਦਾ ਹਵਾਲਾ ਦਰਜ ਨਹੀਂ ਹੈ। ਇੰਝ ਉਹ ਬਾਣੀ ਬਾਹਰੀ ਲਗਦੀਆਂ ਹਨ। ਇਸ ਪੁਸਤਕ ਵਿਚ ਬਾਣੀ ਦੀ ਵਿਆਖਿਆ ਪਰੰਪਰਕ ਢੰਗ ਵਿਚ ਨਹੀਂ ਹੋਈ ਬਲਕਿ ਉਹਦੇ ਵਿਚ ਤੰਤਰ-ਮੰਤਰ ਨੂੰ ਮਿਲਾ ਕੇ ਕਈ ਤਰ੍ਹਾਂ ਦੇ ਸ਼ੰਕੇ ਉਤਪਨ ਕੀਤੇ ਗਏ ਹਨ। ਇਸ ਉਪਰੰਤ ਡਾ. ਗੁਰਚਰਨ ਸਿੰਘ ਨੇ ਭਾਰਤੀ ਜੀ ਦੀ ਇਸ ਪੁਸਤਕ ਨੂੰ ਨਵੇਂ ਦ੍ਰਿਸ਼ਟੀਕੋਣ ਤੋਂ ਵੇਖਣ ਲਈ ਕਿਹਾ ਕਿਉਂਕਿ ਇਸ ਵਿਚ ਕੁਝ ਅਜਿਹੇ ਨੁਕਤਿਆਂ ਬਾਰੇ ਗੱਲ ਹੋਈ ਹੈ ਜਿਨ੍ਹਾਂ ਨੂੰ ਪਹਿਲਾਂ ਨਹੀਂ ਛੋਹਿਆ ਗਿਆ। ਵਿਦਵਾਨਾਂ ਨੂੰ ਪੂਰਬਲੀ ਧਾਰਨਾ ਤੋਂ ਹਟ ਕੇ ਇਹਨੂੰ ਵਿਚਾਰਨਾ ਚਾਹੀਦਾ ਹੈ। ਡਾ. ਜਗਬੀਰ ਸਿੰਘ ਨੇ ਆਪਣਾ ਮਤ ਪ੍ਰਗਟਾਉਂਦਿਆਂ ਕੀਤੇ ਜਾ ਰਹੇ ਉਸ ਜਤਨ ਵਲ ਸੰਕੇਤ ਦਿਤਾ ਜੋ ਗੁਰਬਾਣੀ ਵਿਆਖਿਆ ਅਤੇ ਗੁਰਮਤ ਨੂੰ ਪਰੰਪਰਾ ਤੋਂ ਤੋੜ ਕੇ ਇਕ ਵੱਖਰੇ ਸੰਦਰਭ ਵਿਚ ਪੇਸ਼ ਕੀਤਾ ਜਾਂਦਾ ਹੈ। ਜ਼ਰੂਰਤ ਇਸ ਗੱਲ ਦੀ ਹੈ ਕਿ ਗੁਰਬਾਣੀ ਵਿਚਾਰ ਨੂੰ ਸੰਦਰਭ ਨਾਲੋਂ ਤੋੜ ਕੇ ਵੇਖਣ ਦੀ ਬਜਾਏ ਮਨ ਨੂੰ ਖੁਲ੍ਹਾ ਰਖ ਕੇ ਸਾਰੀ ਸਥਿਤੀ ਨੂੰ ਸਮਝਿਆ ਜਾਵੇ। ਡਾ. ਭੁਪਿੰਦਰ ਸਿੰਘ, ਡਾ. ਨਰਿੰਦਰ ਸਿੰਘ, ਕੁਲਜੀਤ ਸ਼ੈਲੀ, ਡਾ. ਮਨਜੀਤ ਸਿੰਘ ਨੇ ਪੁਸਤਕ-ਪਾਠ ਨਹੀਂ ਕੀਤਾ ਸੀ ਇਸ ਕਰਕੇ ਉਹਨਾਂ ਪਹਿਲੇ ਵਕਤਿਆਂ ਦੇ ਨਾਲ ਮਿਲਦੇ ਜੁਲਦੇ ਵਿਚਾਰ ਰਖੇ। ਇਹਨਾਂ ਦੇ ਵਿਚਾਰਾਂ ਵਿਚੋਂ ਇਕ ਸਾਂਝਾ ਵਿਚਾਰ ਇਹ ਵੀ ਉਭਰਿਆ ਕਿ ਕਿਤੇ ਇਹ ਪੁਸਤਕ ਗੁਰਬਾਣੀ ਦੀ ਵਿਆਖਿਆ ਨੂੰ ਮੁੜ ਉਲਝਣ ਵਿਚ ਨਾ ਪਾ ਦੇਵੇ। ਗੁਰਬਾਣੀ ਦੀ ਵਿਆਖਿਆ ਗੁਰਬਾਣੀ-ਬਾਹਰੀ ਤੱਤਾਂ ਦਾ ਜ਼ਿਕਰ ਨਾ ਕਰਨ ਲਗ ਪਵੇ। ਇੰਝ ਬਾਣੀ ਦੀ ਸਰਲ ਵਿਆਖਿਆ ਮੁੜ ਕਠਿਨ ਰਾਹ ਪੈ ਜਾਵੇਗੀ। ਜਗਤਾਰਜੀਤ ਨੇ ਕਿਹਾ ਕਿ ਇਸ ਪੱਖੋਂ ਪੁਸਤਕ ਦੇ ਲੇਖ ਸਾਧਨਾ ਨਾਲ ਸੰਬੰਧ ਰਖਦੇ ਹਨ ਅਤੇ ਲੇਖਕ ਖੁਦ ਸਾਧਕ ਹੈ, ਇਸ ਕਰਕੇ ਇਹਦੇ ਵਿਚ ਦੋਹਾਂ ਦਾ ਸੁਮੇਲ ਹੈ। ਸਮੁੱਚੀ ਵਿਚਾਰ-ਚਰਚਾ ਤੋਂ ਬਾਅਦ ਅਮਰ ਭਾਰਤੀ ਨੇ ਇਸ ਵਿਚ ਸਿਲਸਿਲੇਵਾਰ ਆਪਣੇ ਢੰਗ ਨਾਲ ਪੈਦਾ ਹੋਏ ਪ੍ਰਸ਼ਨਾਂ ਅਤੇ ਸ਼ੰਕਿਆਂ ਦੇ ਠਰ੍ਹੰਮੇਂ ਨਾਲ ਜਵਾਬ ਦਿਤੇ। ਉਹਨਾਂ ਦਸਿਆ ਕਿ ਵਿਅਕਤੀਗਤ ਰੂਪ ਵਿਚ ਅਤੇ ਪੁਸਤਕ ਵਿਚਲੇ ਲੇਖਾਂ ਦਾ ਤੰਤਰ-ਮੰਤਰ ਨਾਲ ਕੋਈ ਸੰਬੰਧ ਨਹੀਂ ਹੈ। ਤੰਤਰ-ਮੰਤਰ ਦੇ ਅਜਿਹੇ ਕਈ ਰੂਪ ਹਨ ਜੋ ਸਹਿਜ ਪ੍ਰਵਾਨਿਤ ਨਹੀਂ। ਇਸ ਕਿਤਾਬ ਵਿਚ ਗੁਰਬਾਣੀ ਦੇ ਸਾਧਨਾ ਪੱਖ ਨੂੰ ਸਮਝਣ ਦਾ ਉਪਰਾਲਾ ਕੀਤਾ ਗਿਆ ਹੈ ਅਤੇ ਇਹਦੇ ਲਈ ਆਗਮ ਸ਼ਾਸਤਰ ਦੀ ਮਦਦ ਲਈ ਹੈ। ਆਗਮ ਸ਼ਾਸਤਰ ਉਹ ਵਿਗਿਆਨ ਹੈ ਜਿਸ ਰਾਹੀਂ ਬਾਣੀ ਦੇ ਰਹੱਸ ਨੂੰ ਜਾਣਿਆ ਜਾ ਸਕਦਾ ਹੈ। ਗੋਸ਼ਟੀ ਦੇ ਅੰਤ ਵਿਚ ਡਾ. ਹਰਿਭਜਨ ਸਿੰਘ ਨੇ ਸਾਰਗਰਭਿਤ ਵਿਆਖਿਆਨ ਦਿਤਾ ਜਿਸ ਵਿਚ ਵਿਭਿੰਨ ਗਿਆਨ ਖੰਡਾਂ ਦੇ ਹਵਾਲੇ ਬੀੜੇ ਹੋਏ ਸਨ। ਉਹਨਾਂ ਜੈਨ ਮੱਤ ਦੀ ਕਥਾ ਦਾ ਹਵਾਲਾ ਦਿਤਾ ਜਿਸ ਅਨੁਸਾਰ ਭਾਂਡੇ ਵਿਚ ਸਵਾਹ ਪਾਉਣ ਲਈ ਉਸ ਵਿਚ

ਪਹਿਲਾਂ ਪਈ ਵਸਤੂ ਨੂੰ ਡੋਲ੍ਹਣਾ ਪੈਂਦਾ। ਪੁਸਤਕ ਕਿਵੇਂ ਪੜ੍ਹੀ ਜਾਵੇ ਲਈ ਪਾਣਿਨੀ ਦੀ 'ਅਸ਼ਟਧਿਆਈ' ਦਾ ਜ਼ਿਕਰ ਕੀਤਾ ਜਿਸ ਵਿਚ ਇਕ ਚੰਗੇ ਪਾਠਕ ਦੇ ਗੁਣਾਂ ਨੂੰ ਬਿਆਨਿਆ ਹੈ। ਹਜ਼ਾਰੀ ਪ੍ਰਸਾਦ ਦਿਵੇਦੀ, ਭਾਸ਼ਾ ਵਿਗਿਆਨ ਆਦਿ ਖੇਤਰਾਂ ਦੇ ਕਈ ਹੋਰ ਨੁਕਤਿਆਂ ਦੇ ਵੇਰਵਿਆਂ ਨਾਲ ਇਹ ਗੱਲ ਦ੍ਰਿੜਾਈ ਕਿ ਜੋ ਕੁਝ ਪੜ੍ਹਿਆ ਜਾਵੇ ਧਿਆਨ ਨਾਲ ਅਤੇ ਚਿੱਥ ਕੇ ਪੜ੍ਹਿਆ ਜਾਵੇ।

ਉਪਰੋਕਤ ਵਿਦਵਾਨਾਂ ਦੇ ਇਲਾਵਾ ਪ੍ਰੀਤਮ ਸਿੰਘ ਬਤਰਾ (ਸਕੱਤਰ, ਪੰਜਾਬੀ ਅਕਾਦਮੀ), ਜੁਗਿੰਦਰ ਅਮਰ, ਰਜਿੰਦਰ ਕੌਰ ਅਤੇ ਹੋਰ ਸਾਹਿਤਕਾਰਾਂ ਨੇ ਵੀ ਇਸ ਗੋਸ਼ਟੀ ਵਿਚ ਹਿੱਸਾ ਲਿਆ। —ਜਗਤਾਰਜੀਤ

## ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਮੀਟਿੰਗ

ਨਾਮਧਾਰੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀ ਮਾਸਿਕ ਮੀਟਿੰਗ ੧੦-੭-੯੮ ਨੂੰ ਹੋਈ, ਜਿਸ ਵਿਚ ਹੇਠ ਲਿਖੇ ਸ਼ੋਕ ਮਤੇ ਪਾਸ ਕੀਤੇ ਗਏ।—

ਨਾਮਧਾਰੀ ਸਾਹਿਤ ਸਭਾ ਨਾਮਧਾਰੀ ਪੰਥ ਦੇ ਮਹਾਨ ਵਿਦਵਾਨ ਸੰਤ ਆਤਮਾ ਸਿੰਘ ਸਨਖਤਰਵੀ ਦੇ ਚਲਾਣੇ ਉਤੇ ਡੂੰਘੇ ਦੁਖ ਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੈ ਅਤੇ ਅਰਦਾਸ ਕਰਦੀ ਹੈ ਕਿ ਸਤਿਗੁਰੂ ਉਹਨਾਂ ਦੀ ਜੀਵ ਆਤਮਾ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ। ਸੰਤ ਆਤਮਾ ਸਿੰਘ ਜੀ ਸਨਖਤ੍ਰਵੀ ਉਘੇ ਵਿਦਵਾਨ ਤੇ ਲਿਖਾਰੀ ਸਨ। ਉਹਨਾਂ ਦੀਆਂ ਬਹੁਤ ਸਾਰੀਆਂ ਲਿਖਤਾਂ ਸਤਿਜੁਗ ਵਿਚ ਛਪਦੀਆਂ ਰਹੀਆਂ ਹਨ। ਉਹ ਬਹੁਤ ਸਾਰਾ ਸਮਾਂ ਸਤਿਜੁਗ ਦੇ ਐਡੀਟਰ ਵੀ ਰਹੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਉਹਨਾਂ ਤੇ ਅਪਾਰ ਕ੍ਰਿਪਾ ਸੀ। ਉਹ ਕਵਿਤਾ ਦੇ ਧਨੀ ਸਨ।

੨. ਪੰਜਾਬੀ ਸਾਹਿਤ ਸਭਾ ਸਿਰਸਾ ਦੇ ਪ੍ਰਧਾਨ ਅਤੇ ਉਘੇ ਪੰਜਾਬੀ ਸਾਹਿਤਕਾਰ ਡਾ. ਜੀ.ਡੀ. ਚੌਧਰੀ ਜੀ ਦੀ ਸਪੁਤਰੀ ਦਾ ਅਚਾਨਕ ਸਵਰਗਵਾਸ ਹੋ ਜਾਣਾ ਇਕ ਬੜੀ ਦੁਖਦਾਈ ਘਟਨਾ ਹੈ। ਨਾਮਧਾਰੀ ਸਾਹਿਤ ਸਭਾ ਨਾਲ ਡਾ. ਸਾਹਿਬ ਦੇ ਬਹੁਤ ਨੇੜੇ ਦੇ ਸਬੰਧ ਹਨ। ਨਾਮਧਾਰੀ ਸਾਹਿਤ ਸਭਾ ਡਾ. ਸਾਹਿਬ ਦੀ ਸਪੁਤਰੀ ਦੇ ਅਕਾਲ ਚਲਾਣੇ ਉਤੇ ਡੂੰਘੇ ਦੁਖ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਦੀ ਹੈ।

—ਲਖਵਿੰਦਰ ਬਾਜਵਾ

## ਪ੍ਰਤੀਕਰਮ

ਮੈਨੂੰ ਵਰਿਆਮ ਬਹੁਤ ਚੰਗਾ ਲਗਦਾ ਹੈ। ਜਗਦੀਸ਼ ਵਰਿਆਮ ਨੇ ਤਾਂ ਚੰਗਾ ਲੱਗਣਾ ਹੀ ਹੋਇਆ। ਸੋ ਹੱਥ ਰੱਜਾ ਸਿਰੇ ਤੇ ਗੰਢ—ਕਿਆ ਬਾਤਾਂ ਨੇ ਵਰਿਆਮ ਸੰਧੂ ਦੀਆਂ! ਭਾਵੇਂ ਮੈਂ ਉਨ੍ਹਾਂ ਨੂੰ ਹਾਜ਼ਰ-ਨਾਜ਼ਰ ਤਾਂ ਹਾਲੇ ਤਕ ਵੀ ਡਿੱਠਾ ਨਹੀਂ, ਪਰ ਮੈਨੂੰ ਯਕੀਨ ਹੈ ਕਿ ਜੇ ਕਿਧਰੇ ਉਨ੍ਹਾਂ ਨੂੰ ਵੱਡੇ ਤੋਂ ਵੱਡੇ ਫੰਨੇ ਖਾਂ, ਸਾਹਿਤਕਾਰਾਂ ਦੀ ਭੀੜ ਵਿਚ ਵੀ ਗੱਲਾਂਬਾਤਾਂ ਕਰਦੇ ਸੁਣ ਲਵਾਂ, ਤਾਂ ਸਹਿਜੇ ਹੀ ਉਨ੍ਹਾਂ ਨੂੰ ਪਛਾਣ ਲਵਾਂਗਾ। ਇਸ ਡੋਰ-ਭੌਰ ਪ੍ਰੇਮੀ ਦੇ ਨਿਆਣੇ ਨੂੰ ਪਹਿਚਾਨਣਾ ਮੈਨੂੰ ਰਤਾ ਵੀ ਮੁਸ਼ਕਲ ਨਹੀਂ ਲਗਦਾ।

ਅੱਛਾ, ਇਕ ਹੋਰ ਗੱਲ ਦੱਸਾਂ – ਇਹ ਜੋ ਸੰਧੂ ਹੁੰਦੇ ਹਨ, ਕੀ ਸਾਰੇ ਹੀ ਨਹਿਲੇ ਤੇ ਦਹਿਲੇ ਵਾਂਗ ਹੁੰਦੇ ਨੇ? ਹਾਂ ਜੀ, ਮੈਂ ਗੁਰੂ ਦੀ ਕਿਰਪਾ ਵਾਲੇ ਅਮਰਜੀਤ ਸੰਧੂ ਦੀ ਗੱਲ ਕਰ ਰਿਹਾਂ। ਗ਼ਜ਼ਲ ਉਨ੍ਹਾਂ ਦੀ ਹੈ, ਪਰ ਸੁਆਦ .. ਸੁਆਦ ਮੈਨੂੰ ਕਰ ਗਈ ਹੈ। ਬਾਰ ਬਾਰ ਪੜ੍ਹਨ ਨੂੰ ਜੀਅ ਕਰਦੈ, ਉਨ੍ਹਾਂ ਦੀ ਪਹਿਲੀ ਗ਼ਜ਼ਲ ਨੂੰ।

ਸੰਧੂ ਤੇ ਸੰਧੂ ਦੋ ਸੰਧੂ। ਮੈਨੂੰ ਤਾਂ ਇੰਝ ਲਗ ਰਿਹੈ, ਜਿਵੇਂ ਇਕ ਸੋਨਾ ਹੋਵੇ ਤੇ ਦੂਜਾ ਸੋਨੇ ਤੇ ਸੁਹਾਗਾ। ਰੱਬਾ ਸਾਡੇ ਸੰਧੂਆਂ ਨੂੰ ਹਮੇਸ਼ਾ ਆਪਣੇ ਆਪਣੇ ਖੇਤਰ ਵਿਚ ਚੜ੍ਹਦੀ ਕਲਾ ਵਿਚ ਰੱਖੀਂ ਤੇ ਸਦਾ ਖੁਸ਼ ਰੱਖੀਂ। ਅਮਰਜੀਤ ਜੀ, ਆਪ ਦੀ ਗ਼ਜ਼ਲ ਹਮੇਸ਼ਾ ਵਰਿਆਮ ਵਿਚ ਵੀ ਛਪਦੀ ਰਹੇ...ਮੇਰਾ ਜੀ ਕਰਦੈ।

ਆਪ ਸਾਰਿਆਂ ਦਾ ਉਪਾਸ਼ਕ

—ਬਖਸ਼ੀਸ਼ ਪੰਜਾਬੀ

ਨਵੀਂ ਦਿੱਲੀ

—o—

ਵਰਿਆਮ ਸਿੰਘ ਸੰਧੂ ਹੋਰਾਂ ਦਾ ਸਫਰਨਾਮਾ ਬਹੁਤ ਖੂਬ ਏ। 'ਵਰਿਆਮ' ਉਤੇ ਹੁਣ ਨਿਖਾਰ ਆ ਗਿਆ ਏ। ਇਹ ਸਭ ਆਪ ਦੀ ਲਗਨ ਤੇ ਮਿਹਨਤ ਦਾ ਸਿੱਟਾ ਏ। ਮੁਬਾਰਕਾਂ!

— ਚੰਨਣ ਸਿੰਘ ਵਿਰਕ, ਕਰੀਵਾਲਾ (ਸਿਰਸਾ)

ਸਨਖਤਰਾ ਜੀ ਦੀਆਂ ਕਵਿਤਾਵਾਂ ਏਨੀਆਂ ਸਰਲ ਹੁੰਦੀਆਂ ਸਨ ਕਿ ਆਪਣੇ ਆਪ ਜ਼ਬਾਨ ਤੇ ਚੜ੍ਹ ਜਾਂਦੀਆਂ ਸਨ। ਮੈਂ ੫-੬ ਸਾਲ ਦਾ ਹੋਵਾਂਗਾ, ਸਾਡੇ ਘਰ 'ਸਤਿਜੁਗ' ਲਗਾਤਾਰ ਆਉਂਦਾ ਸੀ, ਜੋ ਅੱਜ ਵੀ ਆ ਰਿਹਾ ਹੈ, ਵਿਚੋਂ ਉਹਨਾਂ ਦੀਆਂ ਕਵਿਤਾਵਾਂ ਦੋ ਮੇਰੇ ਵਡੇ ਭੈਣ ਜੀ ਮੈਨੂੰ ਪੜ੍ਹ ਕੇ ਸੁਣਾਇਆ ਕਰਦੇ ਸਨ ਮੈਂ ਏਨੀ ਛੋਟੀ ਉਮਰ ਵਿਚ ਹੀ ਜ਼ਬਾਨੀ ਯਾਦ ਕਰ ਲਈਆਂ ਸਨ ਜੋ ਅੱਜ ਵੀ ਮੈਨੂੰ ਪਰੀ ਤਰ੍ਹਾਂ ਯਾਦ ਹਨ ਜਿਨ੍ਹਾਂ ਦੇ ਬੋਲ ਸਨ :

—ਗੱਡੀ ਗੁਰੂ ਰਾਮ ਸਿੰਘ ਜੀ
ਜੋ ਤੋਰੀ ਸ੍ਰੀ ਭੈਣੀ ਸਾਹਿਬ ਵਿਚੋਂ।

... ... ...

—ਚੀਨੀ ਵਾਲਿਆ ਪ੍ਰੀਤਮਾ ਪਰਤ ਆਵੀਂ
ਨੇੜੇ ਆਈ ਬਸੰਤ ਬਹਾਰ ਦਿਸੇ।

ਮੈਂ ਅਜੇ ਸਕੂਲ ਵਿਚ ਦਾਖਲ ਹੋਇਆ ਹੀ ਸਾਂ ਸਾਡੇ ਮਾਸਟਰ ਜੀ ਮੈਥੋਂ ਇਹ ਕਵਿਤਾਵਾਂ ਹਰ ਰੋਜ਼ ਹੀ ਸੁਣਿਆ ਕਰਦੇ ਸਨ। ਭਾਵੇਂ ਉਹ ਨਾਮਧਾਰੀ ਨਹੀਂ ਸਨ, ਪਰ ਕਵਿਤਾਵਾਂ ਏਨੀਆਂ ਪਿਆਰੀਆਂ ਸਨ ਕਿ ਉਹ ਮੈਨੂੰ ਬੜੇ ਪਿਆਰ ਨਾਲ ਕਹਿੰਦੇ ਕਿ ਗੁਰੂ ਰਾਮ ਸਿੰਘ ਦੀ ਗੱਡੀ ਸੁਣਾ। ਤੇ ਇਸ ਤਰ੍ਹਾਂ ਦੀਆਂ ਹੋਰ ਵੀ ਕਈ ਕਵਿਤਾਵਾਂ ਜਿਨ੍ਹਾਂ ਦਾ ਮੈਨੂੰ ਬਾਅਦ ਵਿਚ ਪਤਾ ਲਗਾ ਕਿ ਉਹ ਸ਼ਨਖਤ੍ਰਵੀ ਜੀ ਦੀਆਂ ਲਿਖੀਆਂ ਹੋਈਆਂ ਸਨ। ਅੱਜ ਭਾਵੇਂ ਮੈਂ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਖੁਦ ਕਵਿਤਾਵਾਂ ਰਚਦਾ ਹਾਂ ਪਰ ਜਦ ਮੈਨੂੰ ਸਨਖਤ੍ਰਵੀ ਜੀ ਦੀਆਂ ਉਹ ਕਵਿਤਾਵਾਂ ਜੋ ਮੈਂ ਬਚਪਨ ਵਿਚ ਪੜ੍ਹਿਆ ਕਰਦਾ ਸਾਂ ਯਾਦ ਆਉਂਦੀਆਂ ਹਨ ਤਾਂ ਮੇਰਾ ਸਿਰ ਆਪ-ਮੁਹਾਰੇ ਉਹਨਾਂ ਦੀ ਸ਼ਰਧਾ ਵਿਚ ਝੁਕ ਜਾਂਦਾ ਹੈ।

—ਲਖਵਿੰਦਰ ਸਿੰਘ ਬਾਜਵਾ, ਜੀਵਨ ਨਗਰ, ਸਿਰਸਾ

—o—

ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥
ਤੈ ਪਾਸਹੁ ਓਇ ਲਦਿ ਗਏ ਤੂ ਅਜੈ ਨ ਪਤੀਣੋਹਿ ॥

ਇਹ ਤੁਕਾਂ ਫਰੀਦ ਜੀ ਨੇ ਜ਼ਰੂਰ ਹੀ ਕਿਸੇ ਉਸ ਵਕਤ ਤੇ ਉਚਾਰਨ ਕੀਤੀਆਂ ਹੋਣਗੀਆਂ ਜਦੋਂ ਕੋਈ ਉਹਨਾਂ ਦਾ ਪਿਆਰਿਆ ਸਤਿਕਾਰਿਆ ਇਸ ਦੁਨੀਆਂ ਤੋਂ ਵਿਦਾ ਹੋਇਆ ਹੋਵੇਗਾ। ਅੱਜ ਸਨਖਤਰਾ ਜੀ ਦੇ ਭੋਗ ਦਾ ਪੜ੍ਹਕੇ ਮਨ ਨੂੰ ਉਹ ਸਾਰੇ ਸਤਿਕਾਰੇ ਵਿਅਕਤੀ ਯਾਦ ਆ ਗਏ ਜਿਹੜੇ ਸਾਡੇ ਵੇਖਦਿਆਂ-ਵੇਖਦਿਆਂ ਸਤਿਗੁਰਾਂ ਦੀ ਬਖਸ਼ੀ ਆਯੂ ਭੋਗ ਕੇ ਸਾਨੂੰ ਛੱਡ ਕੇ ਚਲੇ ਗਏ। ਅਸੀਂ ਤੇ ਬਹੁਤ ਹੀ ਉਚ ਹਸਤੀਆਂ ਗਵਾਈ ਜਾਨੇ ਆਂ—ਜਿਵੇਂ ਜਗਦੀਸ਼ ਸਿੰਘ ਜੀ ਦੇ ਪਿਤਾ ਜੀ, ਜਿਵੇਂ ਬੀਬੀ ਇੰਦਰ ਕੌਰ ਜੀ। ਮੈਂ ਬੀਬੀ ਇੰਦਰ ਕੌਰ ਜੀ ਦਾ ਦੀਵਾਨ ਸੁਣਿਆ ਏ ਜਿਸ ਵੇਲੇ ਉਹਨਾਂ ਢੋਲਕੀ ਨੂੰ ਥਾਪ ਦੇਣੀ ਸ਼ਬਦ ਇੰਜ ਮੂੰਹੋਂ ਸੁਰ ਹੋ ਨਿਕਲਦੇ ਜਿਵੇਂ ਰਿਕਾਰਡ ਕਰ ਕੇ ਰਖੇ ਹੋਣ। ਵਾਹ ਉਹਨਾਂ ਦਾ ਇਕ ਸ਼ਬਦ—'ਸਾਵਣਿ ਸਰਸ ਮਨਾ, ਘਣ ਵਰਸਹਿ ਰੁਤਿ ਆਏ ਸਖੀ ਰੀ' ਅਤੇ 'ਮੁੜ ਆ ਪੰਜਾਬ ਦੇਸ' ਨੂੰ ਬਹੁਤ ਹੀ ਪ੍ਰਭਾਵਿਤ ਕਰਦੇ ਸਨ। ਗੱਲ ਕੀ ਕਿਸ-ਕਿਸ ਨੂੰ ਯਾਦ ਕਰੀਏ। ਜੇ ਸਾਨੂੰ ਪਤਾ ਏ ਕਿ ਹੁਣ ਸਾਡੇ ਵਡੇ ਤੁਰੇ ਜਾਂਦੇ ਨੇ ਤੇ ਅਸੀਂ ਕਿਉਂ ਨਹੀਂ ਉਹਨਾਂ ਵਾਂਗਰ ਕੋਈ ਗੁਣ ਗ੍ਰਹਿਣ ਕਰਦੇ ਪਏ ਕਿ ਉਹਨਾਂ ਦੀ ਕੁਝ ਘਾਟ ਪੂਰੀ ਕੀਤੀ ਜਾ ਸਕੇ। ਕਿਥੋਂ ਲਭਾਂਗੇ ਵਹਿਮੀ ਜੀ ਨੂੰ ਕਿਥੋਂ ਲਭਾਂਗੇ ਸਨਖਤਰਾ ਜੀ ਨੂੰ ਜੋ ਸਰਬ ਗੁਣ ਸੰਪੂਰਨ ਸਨ।

—ਸਿੰਦਰ ਕੌਰ, ਦਿੱਲੀ

## ਮਹੰਤ ਆਤਮਾ ਸਿੰਘ ਜੀ

ਕਲਮ ਦਾ ਮਜ਼ਦੂਰ ਸੀ
ਸੇਵਾ ਸਿਦਕ ਨਾਲ ਭਰਪੂਰ ਸੀ।

ਰਹਿੰਦਾ ਸਦਾ ਹਜ਼ੂਰ ਸੀ
ਗ਼ਰੂਰ ਤੋਂ ਪਰ ਦੂਰ ਸੀ।

ਆਇਆ ਸੀ ਜਾਂ ਘੱਲਿਆ ਗਿਆ
ਸੱਦਿਆ ਗਿਆ ਤਾਂ ਚਲਿਆ ਗਿਆ।

ਬੁਢਾਪਾ ਸਭ ਨੂੰ ਲੈ ਜਾਂਦਾ ਹੈ
ਪਤਾ ਨੀ, ਕੌਣ ਕਿਥੇ ਜਾਂਦਾ ਹੈ ?।

ਇਹ ਖੇਡ ਸਦਾ ਚਲਦੀ ਰਹੇਗੀ
ਮੌਤ ਦੀ ਮੋਮਬੱਤੀ ਬਲਦੀ ਰਹੇਗੀ।

।—ਪਿਆਰਾ ਸਿੰਘ ਪਦਮ

''ਵਰਿਆਮ'' ਮੇਰੇ ਸਫ਼ਰ ਦਾ ਸਾਥੀ ਮੇਰੇ ਨਾਲ ਸੀ ਅਗਸਤ ੧੯੯੮ ਅੰਕ ਵਿਚ ਤੁਹਾਡਾ ਲੇਖ 'ਗੁਰ ਕੀ ਬਾਣੀ ਗੁਰ ਤੇ ਜਾਤੀ' ਪੜ੍ਹਕੇ ਅਨੰਦ ਆ ਗਿਆ। ਕਿੰਨੀ ਅਤੇ ਕਿਵੇਂ ਦਾਦ ਦੇਵਾਂ, ਢੁਕਵੇਂ ਸ਼ਬਦਾਂ ਦੀ ਕਮੀ ਮਹਿਸੂਸ ਕਰਦਾ ਹਾਂ। ਤੁਸੀਂ ਬੜੇ ਨਿਝੱਕ ਹੋ ਕੇ ਅਤੇ ਸਪਸ਼ਟ ਹੋ ਕੇ ਲਿਖਿਆ ਹੈ :

''ਗੁਰਬਾਣੀ—ਗੁਰੂ ਕੀ ਬਾਣੀ, ਗੁਰੂ ਗਰੰਥ—ਗੁਰੂ ਦਾ ਗਰੰਥ, ਗੁਰੂਦੁਆਰਾ—ਗੁਰੂ ਦਾ ਦਰ, ਗੁਰੂ ਪੰਥ—ਗੁਰੂ ਦਾ ਰਸਤਾ, ਗੁਰੂ ਇਤਿਹਾਸ—ਗੁਰੂ ਦਾ ਇਤਿਹਾਸ, ਗੁਰੂ-ਨਗਰੀ—ਗੁਰੂ ਦਾ ਨਗਰ, ਆਦਿ ਆਦਿ ਅਨੇਕਾਂ ਨਾਮ ਹਨ ਜੋ ਗੁਰੂ ਦੀ ਪ੍ਰਮੁਖਤਾ ਦੱਸਦੇ ਹਨ।

ਸਤਿਗੁਰੂ ਮਰਿਯਾਦਾ ਪਰਸ਼ੋਤਮ ਹੁੰਦਾ ਹੈ। ਭਾਵ ਉਹ ਮਰਿਯਾਦਾ ਵਿਚ ਉੱਤਮ ਪੁਰਖ ਹੁੰਦਾ ਹੈ।

ਅਕਾਲ ਪੁਰਖ ਸਤਿਗੁਰੂ ਜੀ ਨੇ ਤੁਹਾਨੂੰ ਤਕਰੀਰ ਅਤੇ ਤਹਰੀਰ ਦੇ ਬਰਾਬਰ ਬਰਾਬਰ ਧਨ ਬਖਸ਼ੇ ਹਨ। ਮੇਰੀਆਂ ਤੁਹਾਡੇ ਲਈ ਸ਼ੁਭ ਇੱਛਾਵਾਂ ਵੀ ਹਨ ਤੇ ਦਾਦ ਵੀ—

''ਬੋਲਾਂ 'ਚ ਤੇਰੇ ਦਮ ਹੈ ਲੇਖਣੀ ਤਲਿਸਮੀ,
ਮੇਹਰਾਂ ਦਾ ਸਾਂਈਂ ਮੇਰਾ ਤੈਨੂੰ ਜਮਾਲ ਬਖਸ਼ੇ।
ਹਰ ਕਦਮ ਤੇ ਬੁਲੰਦੀ ਹਰ ਪਲ ਸ਼ੋਹਰਤਾਂ ਦਾ,
ਰੂਹੇ-ਰਵਾਂ ਉਹ ਮੇਰਾ ਕੁੱਵਤ ਕਮਾਲ ਬਖਸ਼ੇ।''

ਚੱਗਰ ਗੁਰਦੇਵ ਸਿੰਘ
ਜੀ.ਟੀ. ਰੋਡ, ਚਚਰਾੜੀ (ਗੁਰਾਇਆ)

—o—

## *ਡਾਕਟਰ ਨਿਰਮਲਸਿੰਘ ਲਾਂਬੜਾ ਦਾ ਪਿਆਰਾ ਸਿੰਘ ਭੋਗਲ ਦੇ ਨਾਂ ਖ਼ਤ*

ਤੁਹਾਡਾ ਨਵਾਂ ਨਾਵਲ ''ਸ਼ਹਿਰ'' ਅੱਖਰ-ਅੱਖਰ ਪੜ੍ਹ ਲਿਆ ਏ। ਤੁਹਾਡੇ ਕਹਿਣ ਮੂਜਬ ਜਦੋਂ ਇਕ ਵਾਰੀ ਸ਼ੁਰੂ ਸ਼ੁਰੂ ਕੀਤਾ ਤਾਂ ਛੱਡਣ ਨੂੰ ਤਾਂ ਜੀਅ ਨਹੀਂ ਸੀ ਕਰਦਾ, ਪਰ ਸਾਡਾ ਕਿੱਤਾ ਅਜਿਹਾ ਏ ਕਿ ਵੇਲੇ ਦੀ ਅਕਸਰ ਥੁੜ ਈ ਰਹਿੰਦੀ ਏ। ਤੁਹਾਡੇ ਨਾਵਲ ਦੇ ਕੁਝ ਪਾਤਰਾਂ 'ਚੋਂ ਅਸਾਂ ਆਪਣਾ ਚਿਹਰਾ-ਮੋਹਰਾ ਵੀ ਲੱਭਣ ਦੀ ਕੋਸ਼ਿਸ਼ ਕੀਤੀ ਤੇ ਜਾਪਦਾ ਸੀ ਆਧੁਨਿਕਤਾ ਨੇ ਮਨੁੱਖ ਦਾ ਸਮੁਚੇ ਰੂਪ ਵਿਚ ਈ ਮਸ਼ੀਨੀਕਰਣ ਕਰ ਛਡਿਆ ਏ। ਅਸੀਂ ਚਾਹੁੰਦੇ ਹੋਏ ਵੀ ਆਪਣੀ ਮਰਜ਼ੀ ਮੁਤਾਬਕ ਹੋਰ ਤਾਂ ਹੋਰ ਪੜ੍ਹ ਵੀ ਨਹੀਂ ਸਕਦੇ। ਤੁਹਾਡੀ ਲੇਖਣੀ ਵਿਚ ਵਾਕਿਆ ਈ ਕੁਝ ਅਜੇਹਾ ਏ ਜਿਸ ਤੋਂ ਪੰਜਾਬ ਦੇ ਸਭਿਆਚਾਰ ਬਾਬਤ ਈ ਜਾਣਕਾਰੀ ਨਹੀਂ ਮਿਲਦੀ ਸਗੋਂ ਸਮੁਚੀ ਵਿਰਾਸਤ, ਇਤਿਹਾਸ, ਅਰਥਚਾਰੇ, ਸਿਆਸਤ ਤੇ ਮਜ਼੍ਹਬਾਂ ਸਬੰਧੀ ਵੀ ਅਸਲੀਅਤ ਸਾਹਮਣੇ ਤੁਰੀ ਆਉਂਦੀ ਹੈ। ਆਮ ਲੇਖਕਾਂ ਤੋਂ ਵੱਖ, ਜਿਨ੍ਹਾਂ ਦਾ ਦਾਇਰਾ ਬੜਾ ਸੀਮਿਤ ਜਿਹਾ ਹੁੰਦਾ ਏ, ਤੁਹਾਡੀ ਪੰਜਾਬੀਅਤ ਸਬੰਧੀ ਸਮਝ ਡੂੰਘੀ ਤੇ ਪਕੜ ਮਜ਼ਬੂਤ ਹੈ।

ਤੁਹਾਡੇ ਪਹਿਲੇ ਨਾਵਲ 'ਸ਼ੇਰ ਦੀ ਸਵਾਰੀ' ਨੇ ਵੀ ਸਾਹਿਤਕ ਇਤਿਹਾਸਕਾਰੀ ਦੀ ਨਿਵੇਕਲੀ ਪਛਾਣ ਬਣਾਈ ਸੀ। ਇਹ ਗੱਲ ਵੱਖਰੀ ਏ ਕਿ ਸਾਹਿਤਕ ਲੋਕਾਂ ਦੇ ਆਪੋ-ਆਪਣੇ ਟੋਲੇ ਨੇ, ਤੇ ਉਨ੍ਹਾਂ ਮੁਤਾਬਕ ਸਿਰਫ਼ ਕਹਾਣੀ ਤੇ ਕਵਿਤਾ ਈ ਅਜੋਕਾ ਸਾਹਿਤ ਏ। ਤੁਹਾਡੇ ਏਸ ਨਾਵਲ ਸਬੰਧੀ ਵਰਿਆਮ ਸੰਧੂ ਹੋਰਾਂ ਦਾ ਸ਼ਲਾਘਾਯੋਗ ਲੇਖ ਮੈਂ ਜਗਦੀਸ਼ ਸਿੰਘ ਹੋਰਾਂ ਦੇ 'ਵਰਿਆਮ' ਵਿਚ ਪੜ੍ਹਿਆ ਸੀ। 'ਸ਼ਹਿਰ' ਬਾਬਤ ਪਿੱਛੇ ਜਿਹੇ ਅੰਗਰੇਜ਼ੀ 'ਟ੍ਰਿਬਿਊਨ' ਵਿਚ ਜਸਪਾਲ ਸਿੰਘ ਦਾ ਲਿਖਿਆ ਰੀਵਿਊ ਵੀ ਪੜ੍ਹਿਆ ਸੀ। ਉਹਦੇ ਵਿਚ ਉਹ ਤੁਹਾਨੂੰ ਵੇਲਾ ਵਿਹਾ ਚੁਕੇ ਵਿਸ਼ੇ ਬਾਬਤ ਲਿਖਦਾ ਦਰਸਾਉਣ ਦੀ ਕੋਸ਼ਿਸ਼ ਕਰਦਾ ਏ, ਪਰ ਮੇਰੀ ਜਾਚੇ ਤੁਸੀਂ ਤਾਂ ਪੰਜਾਬੀ ਸਾਹਿਤ ਦੇ ਭੂਤ, ਭਵਿਖ ਤੇ ਵਰਤਮਾਨ ਵਿਚ ਪੁਲ ਹੋ, ਤੇ ਪੁਲ ਹਮੇਸ਼ਾ ਈ ਰਹਿੰਦਾ ਏ। ਉਹਦੇ ਤੋਂ ਬਗੈਰ ਗੁਜ਼ਾਰਾ ਨਹੀਂ ਹੋ ਸਕਦਾ।

ਤੁਹਾਡੀ ਲੇਖਣੀ ਵਿਚ ਸਰਲ ਬੋਲੀ, ਛੋਟੇ ਛੋਟੇ ਵਾਕ, ਸ਼ਬਦਾਂ ਦੀ ਚੋਣ, ਪਲਾਟ ਦੀ ਗੋਂਦ ਤਾਂ ਸਾਡੇ ਵਰਗੇ ਅਸਾਹਿਤਕ ਪਾਠਕਾਂ ਲਈ ਹਮੇਸ਼ਾਂ ਲਾਹੇਵੰਦਾ ਸੌਦਾ ਰਹਿੰਦਾ ਏ ਕਿਉਂਕਿ ਅੱਜ ਕਲ੍ਹ, ਸਾਹਿਤ ਦੇ ਨਾਂ ਤੇ ਕਿੰਨਾ ਈ ਊਲ-ਜਲੂਲ ਤੇ ਅਸ਼ਲੀਲ ਲਿਖ ਕੇ ਸਾਡੀ ਝੋਲੀ ਪਾਇਆ ਜਾ ਰਿਹਾ ਏ। ਤੁਹਾਡੀ ਲਿਖਤ ਵਿਚੋਂ ਜ਼ਿੰਦਗੀ ਨੂੰ ਸਮਝਣ, ਮਾਨਣ ਤੇ ਹੋਰ ਬੇਹਤਰ ਬਨਾਉਣ ਲਈ ਪ੍ਰੇਰਨਾ ਮਿਲਦੀ ਏ, ਕਿਸੇ ਬਿਮਾਰ ਮਾਨਸਿਕਤਾ ਜਾਂ ਉਲਾਰ ਸੋਚ ਦੀ ਜਿੱਲ੍ਹਣ ਵਿਚ ਨਹੀਂ ਫਸ ਜਾਈਦਾ। ਰੱਬ ਕਰੇ ਤੁਸੀਂ ਏਵੇਂ ਹੀ ਮਾਂ-ਬੋਲੀ ਦੀ ਖ਼ਿਦਮਤ ਕਰਦੇ ਹੋਏ ਸਾਡਾ ਸਾਰਿਆਂ ਦਾ ਸਿਰ ਉੱਚਾ ਚੁਕਣ ਵਿਚ ਮੱਦਦਗਾਰ ਸਾਬਤ ਹੁੰਦੇ ਰਵੋ।

ਤੁਹਾਡੀ ਪੰਜਾਬੀ ਭਰਾ,
**ਨਿਰਮਲ ਸਿੰਘ**
ਮਾਲਵਾ ਹਸਪਤਾਲ ਲਾਂਬੜਾ (ਜਲੰਧਰ)

Registered No. PB/JL-253 **MONTHLY WARIAM**, Ladowali Road, Jalandhar-144 001
Registered with the Reigstrar of News Papers for India No. 26453/75 **SEPT.–OCT. 1998**